# ਸਾਕਾ ਸਰਹੰਦ ਸਾਕਾ ਚਮਕੌਰ



ਭਾਈ ਪਿੰਦਰਪਾਲ ਸਿੰਘ

# ਸਾਕਾ ਸਰਹੰਦ ਤੇ
# ਸਾਕਾ ਚਮਕੌਰ ਸਾਹਿਬ

*ਗਿਆਨੀ ਪਿੰਦਰਪਾਲ ਸਿੰਘ*



**ਲਾਹੌਰ ਬੁੱਕ ਸ਼ਾਪ**

*2-ਲਾਜਪਤ ਰਾਏ ਮਾਰਕਿਟ, ਲੁਧਿਆਣਾ*

# SAKA SARHAND SAKA CHAMKAUR SAHIB

By

**Giani Pinderpal Singh,**
**Ludhiana**

---



**ISBN 978-81-7647-217-3**

ਪਹਿਲੀ ਵਾਰ : 2009

ਮੁੱਲ : 90/-

ਪ੍ਰਕਾਸ਼ਕ: ਲਾਹੌਰ ਬੁੱਕ ਸ਼ਾਪ, 2-ਲਾਜਪਤ ਰਾਏ ਮਾਰਕਿਟ,
ਨੇੜੇ ਸੁਸਾਇਟੀ ਸਿਨੇਮਾ, ਲੁਧਿਆਣਾ
ਫ਼ੋਨ : 2740738, 6540738
**E-mail : lahorebookshop40@rediffmail.com**
**Website : www.lahorepublishers.com**

**Printed in Inda**

---

ਲੇਜ਼ਰ ਸੈਟਿੰਗ : ਲਿਟਲ ਗ੍ਰਾਫ਼ਿਕਸ, ਜਲੰਧਰ।

ਛਾਪਕ : ਸਰਤਾਜ ਪ੍ਰਿੰਟਿੰਗ ਪ੍ਰੈਸ, ਜਲੰਧਰ।

# ਸਮਰਪਿਤ

ਸਾਕਾ ਸਰਹੰਦ ਤੇ

ਸਾਕਾ ਚਮਕੌਰ ਦੇ

ਸ਼ਹੀਦਾਂ ਦੇ ਨਾਂ!

# ਤਤਕਰਾ


ਸਾਕਾ ਚਮਕੌਰ ਸਾਹਿਬ 9

ਸਾਕਾ ਸਰਹੰਦ 31

ਨਾਨਕ ਗੁਰਮੁਖਿ ਸਦਾ ਸੁਹਾਗਣੀ 50

ਹਮ ਪਾਪੀ ਤੁਮ ਪਾਪ ਖੰਡਨ 62

ਹਰਿ ਜਪੇ ਹਰਿ ਮੰਦਰੁ ਸਾਜਿਆ 73

ਸੁਖ ਸੋਹਿਲੜਾ ਹਰਿ ਧਿਆਵਹੁ 86

ਰਾਮ ਰਾਇ ਹੋਹਿ ਬੈਦ ਬਨਵਾਰੀ 99

ਹਰਿ ਪ੍ਰਭ ਜਾਤਾ ਦੂਰਿ 110

# ਸਾਕਾ ਚਮਕੌਰ ਸਾਹਿਬ

ਪਰਮ ਸਨਮਾਨ ਯੋਗ ਸਤਿਗੁਰੂ ਜੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ! ਵਾਹਿਗੁਰੂ ਜੀ ਕਾ ਖਾਲਸਾ।। ਵਾਹਿਗੁਰੂ ਜੀ ਕੀ ਫਤਹਿ।।

ਕਲਗੀਧਰ ਸੱਚੇ ਪਾਤਿਸ਼ਾਹ ਜੀ ਦੇ ਨੇਤਰਾਂ ਦੇ ਸਾਹਮਣੇ ਟੁੱਕੜੇ ਟੁੱਕੜੇ ਤਨ ਨੂੰ ਕਰਾਉਣ ਵਾਲੇ ਦੋ ਗੁਰੂ ਕੇ ਲਾਲ ਬਾਬਾ ਅਜੀਤ ਸਿੰਘ ਜੀ ਅਤੇ ਬਾਬਾ ਜੁਝਾਰ ਸਿੰਘ ਜੀ, ਪੰਜਾਂ ਪਿਆਰਿਆਂ ਵਿੱਚੋਂ ਤਿੰਨ ਗੁਰੂ ਕੇ ਪਿਆਰੇ ਅਤੇ ਇਹਨਾਂ ਤੋਂ ਇਲਾਵਾ 35 ਦੇ ਕਰੀਬ ਹੋਰ ਗੁਰੂ ਕੇ ਸਿੰਘ ਜਿਨ੍ਹਾਂ ਨੇ ਚਮਕੌਰ ਦੀ ਗੜ੍ਹੀ ਵਿੱਚ ਗੁਰੂ ਕਲਗੀਧਰ ਸੱਚੇ ਪਾਤਿਸ਼ਾਹ ਮਹਾਰਾਜ ਦੇ ਸਨਮੁਖ ਸ਼ਹਾਦਤ ਦਾ ਜਾਮ ਪੀਤਾ ਹੈ।

1469 ਨੂੰ ਰਾਏ ਭੋਏ ਦੀ ਤਲਵੰਡੀ ਵਿੱਚ ਧੰਨ ਗੁਰੂ ਨਾਨਕ ਸਾਹਿਬ ਜੀ ਦਾ ਆਗਮਨ ਹੋਇਆ ਹੈ। ਭਾਈ ਗੁਰਦਾਸ ਜੀ ਨੇ ਉਥੇ ਜਿਹੜੇ ਸ਼ਬਦ ਵਰਤੇ, ਉਹਨਾਂ ਵਿੱਚ ਤਿੰਨ ਸ਼ਬਦਾਂ ਦੀ ਵਰਤੋਂ ਉਹਨਾਂ ਨੇ ਕੀਤੀ ਹੈ ਕਿ ਸਤਿਗੁਰੂ ਨਾਨਕ ਪ੍ਰਗਟੇ ਹਨ, ਦੂਜਾ ਸ਼ਬਦ ਕਿ ਇੱਕ ਗਿਆਨ ਦਾ ਸੂਰਜ ਨਿਕਲਿਆ ਹੈ ਤੇ ਤੀਜਾ ਸ਼ਬਦ ਉਹਨਾਂ ਨੇ ਵਰਤਿਆ ਹੈ ਕਿ ਇੱਕ ਸਿੰਘ ਗਰਜਨਾ ਪੈਦਾ ਹੋਈ ਹੈ। ਉਹਨਾਂ ਨੇ ਪਹਿਲੀ ਪੰਗਤੀ ਕਹੀ -

*ਸਤਿਗੁਰੁ ਨਾਨਕੁ ਪ੍ਰਗਟਿਆ ਮਿਟੀ ਧੁੰਧੁ ਜਗਿ ਚਾਨਣੁ ਹੋਆ।*

ਦੂਜਾ ਉਹਨਾਂ ਨੇ ਸ਼ਬਦ ਵਰਤਿਆ ਹੈ -

*ਜਿਉ ਕਰਿ ਸੂਰਜੁ ਨਿਕਲਿਆ ਤਾਰੇ ਛਪਿ ਅੰਧੇਰੁ ਪਲੋਆ।*

*(ਵਾਰ ੧, ਪਉੜੀ ੨੭)*

ਤੀਜਾ ਸ਼ਬਦ ਉਹਨਾਂ ਨੇ ਵਰਤਿਆ ਹੈ -

*ਸਿੰਘ ਬੁਕੇ ਮਿਰਗਾਵਲੀ ਭੰਨੀ ਜਾਇ ਨ ਧੀਰਿ ਧਰੋਆ।*

*(ਵਾਰ ੧, ਪਉੜੀ ੨੭)*

ਜਦੋਂ ਅਸੀਂ ਇਹ ਤਿੰਨ ਤੁੱਕਾਂ ਭਾਈ ਗੁਰਦਾਸ ਦੀ ਪਉੜੀ ਦੀਆਂ ਪੜ੍ਹਦੇ ਹਾਂ ਤਾਂ ਇਹਨਾਂ ਤਿੰਨਾਂ ਨੂੰ ਸੰਖੇਪ ਵਿੱਚ ਵਿਚਾਰਨਾ ਅਤਿ ਜ਼ਰੂਰੀ ਹੈ।

ਗੁਰੂ ਨਾਨਕ ਸਾਹਿਬ ਜਦੋਂ ਪ੍ਰਗਟੇ ਹਨ ਤਾਂ ਉਹਨਾਂ ਨੇ ਨਾਲ ਧੁੰਦ ਦੀ ਤੁਲਨਾ ਕੀਤੀ ਹੈ। ਹਨੇਰਾ ਦੋ ਤਰ੍ਹਾਂ ਦਾ ਹੈ। ਇੱਕ ਹੈ ਕਾਲੀ ਰਾਤ ਦਾ ਹਨੇਰਾ ਤੇ ਇਕ ਹੈ ਧੁੰਦ ਦਾ ਚਿੱਟਾ ਹਨੇਰਾ। ਕਾਲੇ ਹਨੇਰੇ ਕਰਕੇ ਦੀਵੇ ਬਾਲਾਂਗੇ, ਬੱਤੀਆਂ ਜਲਾਵਾਂਗੇ, ਲਾਈਟ ਦਾ ਪ੍ਰਬੰਧ ਕਰਾਂਗੇ। ਰਾਤ ਦਾ ਹਨੇਰਾ ਦੀਵੇ ਦਾ ਚਾਨਣ ਤੇ ਸੂਰਜ ਦੀਆਂ ਕਿਰਨਾਂ ਦੂਰ ਕਰ ਦੇਣਗੀਆਂ, ਪਰ ਚੇਤੇ ਰੱਖਿਉ, ਜਦੋਂ ਧੁੰਦ ਚੜ੍ਹ ਕੇ ਆ ਜਾਏ ਤਾਂ ਉਦੋਂ ਸੂਰਜ ਦੀਆਂ ਕਿਰਨਾਂ ਦੀ ਪੇਸ਼ ਵੀ ਨਹੀਂ ਜਾਂਦੀ ਤੇ ਹਕੀਕਤ ਹੈ ਕਿ ਕਾਲੇ ਹਨੇਰੇ ਨਾਲੋਂ ਕਈ ਗੁਣਾ ਵੱਧ ਚਿੱਟਾ ਹਨੇਰਾ ਧੁੰਦ ਦਾ ਖ਼ਤਰਨਾਕ ਹੈ। ਉਹਨਾਂ ਦੇ ਸ਼ਬਦ ਹਨ ਕਿ ਗੁਰੂ ਸਾਹਿਬ ਦੇ ਪ੍ਰਗਟ ਹੋਣ ਦੀ ਦੇਰ ਸੀ ਕਿ ਧੁੰਦ ਮਿੱਟ ਗਈ। ਅਗਲੀ ਤੁੱਕ ਉਹਨਾਂ ਨੇ ਕਾਲੇ ਹਨੇਰੇ ਤੇ ਤਾਰਿਆਂ ਦੀ ਦਿੱਤੀ ਹੈ -

*ਜਿਉ ਕਰਿ ਸੂਰਜੁ ਨਿਕਲਿਆ ਤਾਰੇ ਛਪਿ ਅੰਧੇਰੁ ਪਲੋਆ।*

ਜਿਵੇਂ ਸੂਰਜ ਨਿਕਲਦਾ ਹੈ ਤੇ ਤਾਰੇ ਅਲੋਪ ਹੋ ਜਾਂਦੇ ਹਨ, ਸੂਰਜ ਨਿਕਲਦਾ ਹੈ ਤੇ ਅੰਧਕਾਰ ਚਲਾ ਜਾਂਦਾ ਹੈ, ਗੁਰੂ ਕੇ ਸਿੱਖੋ! ਚਿੱਟਾ ਅੰਧੇਰਾ ਸੀ ਧੁੰਦ ਦਾ। ਉਹ ਲੋਕ ਜਿਹੜੇ ਧਰਮ ਦਾ ਭੁਲੇਖਾ ਤਾਂ ਪਾਉਂਦੇ ਸਨ, ਪਰ ਅੰਦਰੋਂ ਅੰਨ੍ਹੇ ਸਨ। ਮੇਰੇ ਗੁਰੂ ਨੇ ਕਿਹਾ ਕਿ ਸੱਚ ਜਾਣੋ, ਇਹ ਅਧਰਮੀਆਂ ਤੇ ਕੁਕਰਮੀਆਂ ਨਾਲੋਂ ਵੱਧ ਖ਼ਤਰਨਾਕ ਹਨ। ਜਿਹੜੇ ਧਰਮ ਬਾਰੇ ਜਾਣ ਕੇ ਵੀ ਧਰਮ ਨੂੰ ਕਮਾਉਂਦੇ ਹਨ, ਇਹ ਧੁੰਦ ਦੀ ਤਰ੍ਹਾਂ ਹਨ ਤੇ ਹਕੀਕਤ ਇਹ ਹੈ ਕਿ ਜਿਨ੍ਹਾਂ ਨੂੰ ਸਮਝ ਕੋਈ ਨਹੀਂ, ਉਹ ਕਾਲੇ ਹਨੇਰੇ ਦੀ ਤਰ੍ਹਾਂ ਹਨ। ਹਜ਼ੂਰ ਲਈ ਸ਼ਬਦ ਭਾਈ ਗੁਰਦਾਸ ਜੀ ਨੇ ਸਿੰਘ ਵਰਤਿਆ, ਸ਼ੇਰ ਵਰਤਿਆ। ਮੈਂ ਸੋਚਦਾ ਹਾਂ ਕਿ ਬਾਬਾ, ਜਿਹੜੀ ਤੂੰ ਦਹਾੜ ਸ਼ੇਰ ਦੇ ਰੂਪ ਵਿੱਚ ਦਿੱਤੀ ਸੀ, ਤੇਰੀ ਇਸ ਸਿੰਘ ਗਰਜ ਨੂੰ ਖ਼ਤਮ ਕਰਨ ਦੇ ਲਈ ਕਦੀ ਲਾਹੌਰ ਦੀ ਤਵੀ ਆਈ, ਕਦੀ ਚਾਂਦਨੀ ਚੌਂਕ ਆਇਆ, ਕਦੀ ਸਰਸਾ ਦੇ ਪਰਿਵਾਰ ਵਿਛੋੜੇ ਆਏ ਤੇ ਅੱਜ ਕਿਤੇ ਚਮਕੌਰ ਦੀ ਗੜ੍ਹੀ ਆਈ। ਹਕੀਕਤ ਇਹ ਹੈ ਕਿ ਤੇਰੇ ਸ਼ੇਰ ਦੀ ਗਰਜ ਨੂੰ ਖ਼ਤਮ ਕਰਨ ਲਈ ਸਾਰੇ ਸਾਕੇ ਕੀਤੇ ਗਏ। ਹਜ਼ੂਰ ਲਈ ਉਥੇ ਭਾਈ ਸਾਹਿਬ ਨੇ ਸ਼ਬਦ ਵਰਤੇ -

*ਸਿੰਘ ਬੁਕੇ ਮਿਰਗਾਵਲੀ ਭੰਨੀ ਜਾਇ ਨ ਧੀਰਿ ਧਰੋਆ।*

ਗੁਰੂ ਨਾਨਕ ਸਾਹਿਬ ਜਦੋਂ ਸ਼ੇਰ ਦੀ ਤਰ੍ਹਾਂ ਗਰਜੇ ਤਾਂ ਉਹਨਾਂ ਦੇ ਸਾਹਮਣੇ ਕੋਈ ਪਾਖੰਡੀ ਮਿਰਗ ਦੀ ਤਰ੍ਹਾਂ ਖਲੋ ਨਹੀਂ ਸਕਿਆ।

ਪਹਿਲੀ ਟੱਕਰ ਐਮਨਾਬਾਦ ਦੀ ਧਰਤੀ ਉੱਪਰ ਬਾਬੇ ਅਤੇ ਬਾਬਰ ਦੀ

ਹੋਈ। ਅੱਜ ਐਮਨਾਬਾਦ ਦਾ ਸਾਕਾ ਵਾਪਰ ਗਿਆ ਹੈ। ਅੱਜ ਫਿਰ ਰਬਾਬ ਗੂੰਜੀ। ਮਰਦਾਨਿਆ, ਰਬਾਬ ਛੇੜ, ਅੱਜ ਫਿਰ ਇਹ ਜਮਦੂਤ ਬਣ ਕੇ ਆਇਆ ਹੈ। ਮਰਦਾਨਿਆ, ਰਬਾਬ ਛੇੜ, ਇਸ ਦੇ ਸਿਪਾਹੀ ਹਲਕੇ ਕੁੱਤੇ ਬਣ ਕੇ ਆਏ ਹਨ। ਜੇ ਸਮੇਂ ਨਾਲ ਅਸੀਂ ਸੱਚ ਨਾ ਦੱਸਿਆ ਤਾਂ ਸੱਚ ਸਦਾ ਲਈ ਅਲੋਪ ਹੋ ਜਾਏਗਾ। ਉਥੇ ਸਿੰਘ ਗਰਜ ਦੇ ਸ਼ਬਦ ਸਨ -

*ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ ॥*
*ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ ॥*

ਉਥੇ ਸ਼ਬਦ ਸਨ ਬਾਬੇ ਦੇ ਹਿਰਦੇ ਦੀ ਵੇਦਨਾ -

*ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ ॥*

*(ਅੰਗ ੩੬੦)*

ਇਹ ਟੱਕਰ ਪੁਸ਼ਤ ਦਰ ਪੁਸ਼ਤ ਚੱਲੀ। ਬਾਬੇ ਨਾਲ ਬਾਬਰ ਟੱਕਰਿਆ ਤੇ ਬਾਬਰ ਦੇ ਪੁੱਤਰਾਂ ਨਾਲ ਬਾਬੇ ਦੀ ਜੋਤ ਟੱਕਰੀ। ਦੂਜੇ ਪਾਤਿਸ਼ਾਹ ਗੁਰੂ ਅੰਗਦ ਸਾਹਿਬ ਅੱਜ ਖਡੂਰ ਸਾਹਿਬ ਦੀ ਧਰਤੀ ਉੱਪਰ ਬਿਰਾਜਮਾਨ ਹਨ। ਹਿਮਾਯੂੰ ਕਨੌਜ ਦੇ ਮੈਦਾਨ ਵਿੱਚੋਂ ਹਾਰ ਕੇ ਗੁਰੂ ਜੀ ਦੇ ਦਰਬਾਰ ਵਿੱਚ ਆਇਆ। ਗੁਰੂ ਸਾਹਿਬ ਦੀ ਜੋਤ ਨੇ ਕੋਈ ਪ੍ਰਵਾਹ ਨਹੀਂ ਕੀਤੀ ਬਾਬਰ ਕਿਆਂ ਦੀ। ਹੁਣ ਬਾਬਰ ਕੇ ਤੇ ਬਾਬੇ ਕੇ ਦਿਆਂ ਦੀ ਟੱਕਰ ਹੈ। ਹਿਮਾਯੂੰ ਨੇ ਆਪਣੀ ਬੇਇੱਜ਼ਤੀ ਸਮਝ ਕੇ ਤਲਵਾਰ ਦੇ ਮੁੱਠੇ ਉੱਪਰ ਹੱਥ ਰੱਖਿਆ ਹੈ ਤੇ ਜਿਸ ਬਾਬੇ ਨੇ ਬੋਲ ਕੇ ਕਿਹਾ ਸੀ-

*ਜਮੁ ਕਰਿ ਮੁਗਲੁ ਚੜਾਇਆ ॥*

ਉਸ ਬਾਬੇ ਦਾ ਗੱਦੀ ਨਸ਼ੀਨ ਬੋਲ ਕੇ ਕਹਿੰਦਾ ਹੈ ਕਿ ਹਿਮਾਯੂੰ! ਜਿਹੜੀ ਤਲਵਾਰ ਅੱਜ ਫ਼ਕੀਰ ਉੱਪਰ ਚੁੱਕਣ ਲੱਗਾ ਹੈਂ, ਇਹ ਤਲਵਾਰ ਸ਼ੇਰ ਸ਼ਾਹ ਸੂਰੀ ਦੇ ਸਾਹਮਣੇ ਖੁੰਡੀ ਕਿਉਂ ਹੋ ਗਈ ਸੀ ?

ਮੇਰੇ ਧੰਨ ਗੁਰੂ ਅਰਜਨ ਦੇਵ ਕ੍ਰਿਪਾਲੂ ਜੀ ਆ ਗਏ ਹਨ। ਦੂਜੇ ਪਾਸੇ ਜਹਾਂਗੀਰ ਦਿੱਲੀ ਦੇ ਤਖ਼ਤ ਉੱਪਰ ਬੈਠਾ ਹੈ। ਪਹਿਲੀ ਟੱਕਰ ਐਮਨਾਬਾਦ ਹੋਈ। ਦੂਜੀ ਟੱਕਰ ਖਡੂਰ ਦੀ ਧਰਤੀ ਉੱਪਰ ਹੋਈ। ਅੱਜ ਤੀਜੀ ਟੱਕਰ ਬਾਬੇ ਕੇ ਦਿਆਂ ਦੀ ਤੇ ਬਾਬਰ ਕੇ ਦਿਆਂ ਦੀ ਲਾਹੌਰ ਦੀ ਧਰਤੀ ਉੱਪਰ ਹੋਣ ਲੱਗੀ ਹੈ। ਧੰਨ ਗੁਰੂ ਅਰਜਨ ਦੇਵ ਕ੍ਰਿਪਾਲੂ ਜੀ ਨੂੰ ਸ਼ਹੀਦ ਕਰਨ ਦਾ ਹੁਕਮ ਦੇ ਦਿੱਤਾ ਗਿਆ। ਉਹਨਾਂ ਨੂੰ ਸ਼ਹੀਦ ਕਰਨ ਦਾ ਹੁਕਮ ਜਿਹੜਾ ਦਿੱਤਾ ਗਿਆ, ਉਸ ਅਨੁਸਾਰ ਇਹਨਾਂ ਨੂੰ ਇਸ ਢੰਗ ਨਾਲ ਤਸੀਹੇ ਦੇ ਕੇ ਸ਼ਹੀਦ ਕੀਤਾ ਜਾਏ ਕਿ ਇਹਨਾਂ ਦੇ ਖ਼ੂਨ ਦਾ ਇਕ ਵੀ ਤੁਪਕਾ ਧਰਤੀ ਉੱਪਰ ਨਾ ਡਿੱਗੇ। ਧੰਨ ਗੁਰੂ

ਅਰਜਨ ਦੇਵ ਜੀ ਲਾਹੌਰ ਗਏ ਹਨ। ਉਹਨਾਂ ਨੂੰ ਤਿੰਨ ਤਰੀਕਿਆਂ ਨਾਲ ਸ਼ਹੀਦ ਕੀਤਾ ਗਿਆ। ਪਹਿਲਾ ਇਹਨਾਂ ਨੇ ਗਰਮ ਲੋਅ ਕੀਤੀ, ਦੂਜੀ ਇਹਨਾਂ ਨੇ ਦੇਗ ਪਾਣੀ ਦੀ ਭਰ ਕੇ ਉਬਾਲੀ ਤੇ ਤੀਜਾ ਮੇਰੇ ਗੁਰੂ ਅਰਜਨ ਦੇਵ ਜੀ ਦੇ ਸੀਸ ਵਿੱਚ ਗਰਮ ਰੇਤਾ ਪਾਇਆ ਗਿਆ। ਇੱਥੇ ਇੱਕ ਗੱਲ ਕਦੀ ਨਾ ਭੁੱਲਿਉ ਕਿ ਤੱਤੀ ਤਵੀ ਉੱਪਰ ਬੈਠਣ ਵਾਲਾ ਗੁਰੂ ਅੱਜ ਸੀਸ ਉੱਪਰ ਰੇਤਾ ਪੁਆ ਕੇ ਸ਼ਬਦ ਵਰਤਦਾ ਹੈ -

*ਤੇਰਾ ਕੀਆ ਮੀਠਾ ਲਾਗੈ ॥*
*ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ ॥* *(ਅੰਗ ੩੯੪)*

ਲੋਕ ਤਾਂ ਜਹਾਂਗੀਰ ਨੇ ਪਤਾ ਨਹੀਂ ਕਿੰਨੇ ਕੁ ਖ਼ਤਮ ਕੀਤੇ ਹੋਣਗੇ, ਪਰ ਸੁਰਤ ਤੇ ਸ਼ਬਦ ਦਾ ਅਭਿਆਸੀ ਗੁਰੂ ਅਰਜਨ ਦੇਵ ਜੀ ਵਰਗਾ ਕੋਈ ਨਹੀਂ ਜਿਹੜਾ ਤੱਤੀ ਤਵੀ ਉੱਪਰ ਬੈਠ ਕੇ ਵੀ ਆਪਣੇ ਅੰਦਰ ਨੂੰ ਡੋਲਣ ਨਹੀਂ ਦਿੰਦਾ। ਇਹੀ ਜੋਤ ਹੈ ਜਿਹੜੀ ਪੁੱਤਰਾਂ ਦੇ ਟੁੱਕੜੇ ਟੁੱਕੜੇ ਹੁੰਦਿਆਂ ਹੋਇਆਂ ਵੀ ਰੱਬ ਦਾ ਸ਼ੁਕਰ ਕਰੇਗੀ। ਹਜ਼ੂਰ ਤੱਤੀ ਤਵੀ ਉੱਪਰ ਬੈਠੇ ਹਨ। ਇਥੇ ਇਕ ਵਿਦਵਾਨ ਨੇ ਸ਼ਬਦ ਬੜੇ ਸੋਹਣੇ ਕਹੇ ਹਨ ਕਿ ਸਾਈਂ ਮੀਆਂ ਮੀਰ ਜੀ ਆਏ ਹਨ। ਕ੍ਰਿਪਾਲੂ ਦਾਤਾ ਜੀ ਦੇ ਤਨ ਉੱਪਰ ਰੇਤ ਦੀ ਬੁਛਾਰ ਪਈ ਹੁੰਦੀ ਹੈ। ਸਾਰਾ ਤਨ ਛਾਲੇ-ਛਾਲੇ ਹੋਇਆ ਹੈ। ਉਸ ਸਮੇਂ ਸਾਈਂ ਮੀਆਂ ਮੀਰ ਜੀ ਦੇ ਸ਼ਬਦ ਸਨ - ਦਾਤਾ ਜੀ! ਇਹ ਕੀ ਖੇਡ ਵਰਤਾਉਣ ਲੱਗੇ ਹੋ? ਕਹਿਣ ਲੱਗੇ, ਸਾਈਂ ਜੀ! ਜਿਨ੍ਹਾਂ ਬੀਜ ਨਰੋਆ ਪਾਵਾਂਗੇ, ਉੱਨੀ ਫ਼ਸਲ ਬੜੀ ਚੰਗੀ ਪੈਦਾ ਹੋਵੇਗੀ। ਮੀਆਂ ਮੀਰ ਕਹਿਣ ਲੱਗੇ ਕਿ ਮੈਂ ਸਮਝਿਆ ਨਹੀਂ ਕਿ ਬੀਜ ਨਰੋਏ ਪਾਉਣ ਦਾ ਮਤਲਬ ਕੀ ਹੈ? ਗੁਰੂ ਜੀ ਕਹਿਣ ਲੱਗੇ, ਇਕ ਪਾਸੇ ਮੈਂ ਸੰਸਾਰ ਨੂੰ ਗੁਰਬਾਣੀ ਦਾ ਬੋਹਿਥ ਗੁਰੂ ਗ੍ਰੰਥ ਸਾਹਿਬ ਦੇ ਕੇ ਚੱਲਿਆ ਹਾਂ ਤੇ ਦੂਜੇ ਪਾਸੇ ਇਸ ਸੰਸਾਰ ਨੂੰ ਮੈਂ ਕੁਰਬਾਨੀ ਦੀ ਜਾਚ ਸਿਖਾ ਕੇ ਚੱਲਿਆ ਹਾਂ। ਉਥੇ ਬਚਨ ਕਹੇ ਕਿ ਜਿੰਨਾ ਬੀਜ ਨਰੋਆ ਹੋਵੇ, ਉੱਨੀ ਚੰਗੀ ਫ਼ਸਲ ਨਿਕਲਦੀ ਹੈ। ਮਹਾਰਾਜ! ਇਹ ਬੀਜ ਕਿਹੜਾ ਹੈ? ਸ਼ਬਦ ਸਨ - ਸਾਈਂ ਜੀ! ਅੱਜ ਪੰਜਵੇਂ ਜਾਮੇ ਵਿੱਚ ਮੈਂ ਸ਼ਹਾਦਤ ਦਾ ਬੀਜ ਪਾਉਣ ਲੱਗਾ ਹਾਂ, ਤੁਸੀਂ ਦੇਖਿਉ, ਇਸ ਬੀਜ ਨੇ ਰੁੱਖ ਬਣਨਾ ਹੈ। ਇਸ ਦੇ ਇਕ ਫੁੱਲ ਨੇ ਚਾਂਦਨੀ ਚੌਕ ਜਾ ਕੇ ਕੁਰਬਾਨੀ ਦੇਣੀ ਹੈ। ਇਸ ਦੇ ਦੋ ਫੁੱਲ ਚਮਕੌਰ ਦੀਆਂ ਜੂਹਾਂ ਵਿੱਚ ਆਪਣੇ ਤਨ ਦਾ ਬੇਰਾ ਬੇਰਾ ਕਟਾ ਕੇ ਸ਼ਹੀਦ ਹੋਣਗੇ ਤੇ ਦੋ ਅੱਧ ਖਿੜੇ ਫੁੱਲ ਮੇਰੇ ਰੁੱਖ ਨੂੰ ਅਜਿਹੇ ਲੱਗਣਗੇ ਜਿਸਨੂੰ ਵਕਤ ਦੀ ਹਕੂਮਤ ਤੋੜ ਕੇ ਨੀਂਹਾਂ ਵਿੱਚ ਚਿੱਣ ਦੇਵੇਗੀ। ਚੇਤੇ ਰੱਖਣਾ, ਮੈਂ ਆਪਣੇ ਘਰ ਦੇ ਆਪਣੇ ਤੋਂ ਬਿਨਾਂ ਪੰਜ

ਜੀਆਂ ਦਾ ਖ਼ੂਨ ਦੇ ਕੇ ਇਸ ਰੁੱਖ ਨੂੰ ਇੰਨਾ ਕੁ ਪ੍ਰਫੁੱਲਿਤ ਕਰ ਦੇਵਾਂਗਾ ਕਿ ਰਹਿੰਦੀ ਦੁਨੀਆਂ ਤੱਕ ਇਹ ਸ਼ਹੀਦਾਂ ਦਾ ਖ਼ੂਨ ਨਹੀਂ ਮੁੱਕਣਾ ਤੇ ਮੇਰੇ ਕੁਰਬਾਨੀ ਦੇ ਰੁੱਖ ਨੇ ਕਦੀ ਨਹੀਂ ਸੁੱਕਣਾ।

ਮੇਰੇ ਕ੍ਰਿਪਾਲੂ ਗੁਰੂ ਅਰਜਨ ਦੇਵ ਜੀ ਨੇ ਆਰੰਭਤਾ ਕੀਤੀ। ਗੁਰੂ ਅਰਜਨ ਦੇਵ ਜੀ ਸ਼ਹੀਦ ਹੋ ਗਏ। ਜਹਾਂਗੀਰ ਉਸ ਸਮੇਂ ਤਖ਼ਤ ਉੱਪਰ ਬੈਠਾ ਸੀ। ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਤੋਂ ਬਾਅਦ ਹੁਣ ਬਾਬੇ ਕੇ ਦਿਆਂ ਦੇ ਘਰ ਵਿੱਚ ਗੁਰੂ ਹਰਿਗੋਬਿੰਦ ਸਾਹਿਬ ਆਏ ਹਨ ਤੇ ਉੱਧਰ ਜਹਾਂਗੀਰ ਦਾ ਪੁੱਤਰ ਸ਼ਾਹ ਜਹਾਨ ਆ ਗਿਆ। ਅੱਜ ਮੇਰੇ ਧੰਨ ਗੁਰੂ ਅਰਜਨ ਦੇਵ ਜੀ ਦੇ ਸਪੁੱਤਰ ਨੇ ਚਾਰ ਜੰਗ ਲੜੇ ਤੇ ਆਪਣੇ ਪਿਤਾ ਜੀ ਦੇ ਸ਼ਬਦ ਉਹਨਾਂ ਸੱਚ ਕਰਕੇ ਦਿਖਾਏ। ਸ਼ਬਦ ਕਹੇ ਸਨ -

*ਮੇਰੀ ਸਦਾ ਕੋ ਦਬਾਨਾ ਤੋ ਮੁਮਕਿਨ ਹੈ,*
*ਮਗਰ ਬਦਲਤੇ ਵਕਤ ਕੀ ਰਫ਼ਤਾਰ ਕੌਨ ਰੋਕੇਗਾ?*
*ਮੇਰੇ ਖ਼ਿਆਲੋਂ ਕੀ ਪ੍ਰਵਾਜ਼ ਰੋਕਨੇ ਵਾਲੋ,*
*ਮੇਰੇ ਹਰਿਗੋਬਿੰਦ ਕੀ ਤਲਵਾਰ ਕੌਨ ਰੋਕੇਗਾ?*

ਅੱਜ ਬਾਬੇ ਕੇ ਦਿਆਂ ਨੇ ਕਿਰਪਾਨ ਫੜੀ ਹੈ। ਚਾਰ ਜੰਗ ਉਹਨਾਂ ਲੜੇ। ਚਾਰੇ ਜੰਗਾਂ ਵਿੱਚ ਬਾਬਰ ਕੇ ਹਾਰੇ, ਬਾਬੇ ਕੇ ਦਿਆਂ ਦੀ ਜਿੱਤ ਹੋਈ। ਸਮਾਂ ਲੰਘਦਾ ਗਿਆ। ਇੱਧਰ ਬਾਬਰ ਕਿਆਂ ਵਿੱਚੋਂ ਜਹਾਂਗੀਰ ਦਾ ਪੋਤਾ ਔਰੰਗਜ਼ੇਬ ਦਿੱਲੀ ਦੇ ਤਖ਼ਤ ਉੱਪਰ ਬੈਠ ਗਿਆ ਤੇ ਉੱਧਰ ਬਾਬੇ ਕਿਆਂ ਵਿੱਚੋਂ ਗੁਰੂ ਅਰਜਨ ਦੇਵ ਜੀ ਦਾ ਪੋਤਾ ਗੁਰੂ ਤੇਗ਼ ਬਹਾਦਰ ਆ ਗਿਆ। ਦਾਦੇ ਨਾਲ ਦਾਦੇ ਦੀ ਟੱਕਰ, ਪੋਤੇ ਨਾਲ ਪੋਤੇ ਦੀ ਟੱਕਰ, ਪੜਪੋਤੇ ਦੀ ਪੜਪੋਤੇ ਨਾਲ ਟੱਕਰ। ਆਪ ਸਭ ਨੂੰ ਪਤਾ ਹੈ ਕਿ ਗੁਰੂ ਤੇਗ਼ ਬਹਾਦਰ ਕ੍ਰਿਪਾਲੂ ਜੀ ਆਨੰਦਪੁਰ ਸਾਹਿਬ ਦੀ ਧਰਤੀ ਤੋਂ ਤੁਰੇ ਹਨ। ਲਾਲਾ ਦੌਲਤ ਰਾਏ ਦੇ ਸ਼ਬਦ ਕੰਨਾਂ ਵਿੱਚ ਗੂੰਜਦੇ ਹਨ। ਉਹ ਕਹਿੰਦਾ ਹੈ ਕਿ ਅੱਜ ਤੱਕ ਲੋਕ ਇਹੀ ਕਹਿੰਦੇ ਹਨ ਕਿ ਉਲਟੀ ਗੰਗਾ ਬਹਿ ਗਈ ਹੈ, ਪਰ ਪਤਾ ਨਹੀਂ ਇਸ ਦੇ ਅਰਥ ਕੀ ਸਨ ਕਿ ਉਲਟੀ ਗੰਗਾ ਬਹਿ ਗਈ ਹੈ। ਉਹ ਕਹਿੰਦਾ ਹੈ, ਦੁਨੀਆਂ ਦੇ ਲੋਕੋ! ਜੇ ਉਲਟੀ ਗੰਗਾ ਕਹਿਣ ਦੇ ਅਰਥ ਦੇਖਣੇ ਹਨ ਤਾਂ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ ਨੂੰ ਦੇਖੋ। ਤੁਹਾਨੂੰ ਪਤਾ ਲੱਗ ਜਾਏਗਾ ਕਿ ਉਲਟੀ ਗੰਗਾ ਕਹਿਣ ਦੇ ਅਰਥ ਕੀ ਹਨ। ਉਸ ਨੇ ਸ਼ਬਦ ਵਰਤੇ ਸਨ -

*ਆਜ ਤਕ ਯਿਹ ਤੋ ਸੁਨਾ ਥਾ ਕਿ ਕਾਤਲ ਮਕਤੂਲ ਕੇ ਪਾਸ*

*ਜਾਏ, ਮਗਰ ਯਿਹ ਨਹੀਂ ਸੁਨਾ ਕਿ ਮਕਤੂਲ ਕਾਤਲ ਕੇ ਪਾਸ ਜਾਏ। ਐਸਾ ਕਰਕੇ ਗੁਰੂ ਤੇਗ਼ ਬਹਾਦਰ ਜੀ ਨੇ ਉਲਟੀ ਗੰਗਾ ਬਹਾ ਦੀ।*

ਕ੍ਰਿਪਾਲੂ ਦਾਤਾ ਜੀ ਨੇ ਔਰੰਗਜ਼ੇਬ ਨੂੰ ਮੁਖ਼ਾਤਬ ਕਰਕੇ ਸ਼ਬਦ ਕਹੇ ਹਨ ਤੇ ਇੱਕ ਅਰਜ਼ ਮੈਂ ਕਰ ਦੇਵਾਂ ਕਿ ਜਦੋਂ ਇਤਿਹਾਸ ਵਿੱਚੋਂ ਸ਼ਹੀਦੀਆਂ ਨੂੰ ਸੁਣਾਇਆ ਜਾਂਦਾ ਹੈ ਤਾਂ ਉਸਦੇ ਵਿੱਚ ਕਵੀਆਂ ਦੇ ਖ਼ਿਆਲ ਤੇ ਵਲਵਲੇ ਬਹੁਤ ਹੁੰਦੇ ਹਨ। ਗੁਰੂ ਤੇਗ਼ ਬਹਾਦਰ ਜੀ ਦੇ ਸਾਹਮਣੇ ਤੇਗ਼ ਤਿੱਖੀ ਕੀਤੀ। ਅੱਜ ਬਾਬੇ ਕੇ ਪਿੰਜਰੇ ਵਿੱਚੋਂ ਨਿਕਲਿਆ। ਉਸ ਨੇ ਖੂਹੀ ਉੱਪਰ ਇਸ਼ਨਾਨ ਕੀਤਾ ਤੇ ਜਦੋਂ ਤੇਗ਼ ਤਿੱਖੀ ਕਰਦੇ ਹਨ ਤਾਂ ਨਾਲ ਕਿਹਾ ਸੱਜਣਾ, ਮੈਨੂੰ ਤੇਗ਼ ਤਿੱਖੀ ਕਰਕੇ ਡਰਾ ਨਾ, ਮੇਰਾ ਨਾਮ ਤੇਗ਼ ਬਹਾਦਰ ਹੈ। ਸ਼ਬਦ ਕੀ ਸਨ ? ਕਰਤਾਰਪੁਰ ਦੀ ਧਰਤੀ 'ਤੇ ਸਾਂ ਜਦੋਂ ਚੌਥਾ ਜੰਗ ਹੋਇਆ ਤੇ ਮੈਂ ਆਪਣੇ ਹੱਥ ਵਿੱਚ ਤੇਗ਼ ਫੜ ਕੇ ਦੁਸ਼ਮਣ ਦਾ ਟਾਕਰਾ ਕੀਤਾ। ਮੈਂ ਤੇਗ਼ ਚਲਾਉਣ ਵਿੱਚ ਬਹਾਦਰ ਹਾਂ ਤੇ ਘਬਰਾਈਂ ਨਾ ਕਿਤੇ, ਸੱਚ ਜਾਣੀਂ, ਜੇਕਰ ਮੈਂ ਤੇਗ਼ ਚਲਾਉਣ ਵਿੱਚ ਬਹਾਦਰ ਹਾਂ, ਅੱਜ ਮੈਂ ਗਰਦਨ ਲੈ ਕੇ ਆਇਆ ਹਾਂ ਤਾਂ ਮੈਂ ਤੇਗ਼ ਖਾਣ ਵਿੱਚ ਵੀ ਬਹਾਦਰ ਹਾਂ। ਪਰ ਇੱਕ ਗੱਲ ਚੇਤੇ ਰੱਖੀਂ, ਤੂੰ ਤੇਗ਼ ਲਿਸ਼ਕਾ ਕੇ ਮੈਨੂੰ ਨਾ ਡਰਾ। ਉਸ ਕਵੀ ਦੇ ਸ਼ਬਦ ਸਨ ਕਿ ਗੁਰੂ ਤੇਗ਼ ਬਹਾਦਰ ਦੇ ਬਚਨ ਸਨ -

*ਮੈਂ ਹਾਂ ਤੇਗ਼ ਤੇ ਕੱਢ ਲੈ ਤੇਗ਼ ਤੂੰ ਵੀ,*
*ਇਕ ਦੋ ਨਹੀਂ ਪਰਖ ਲੈ ਸੌ ਤੇਗ਼ਾਂ।*
*ਮੈਨੂੰ ਲਕਬ ਹੈ ਤੇਗ਼ ਬਹਾਦਰੀ ਦਾ,*
*ਮੇਰੇ ਸਾਂਵੇਂ ਨਹੀਂ ਸਕਦੀਆਂ ਹੋ ਤੇਗ਼ਾਂ।*
*ਮੈਂ ਤਾਂ ਜੰਮਦਿਆਂ ਤੇਗ਼ਾਂ ਦੀ ਛਾਂ ਮਾਣੀ,*
*ਵੇਖ ਬਾਪੂ ਦੀਆਂ ਪਹਿਨੀਆਂ ਦੋ ਤੇਗ਼ਾਂ।*
*ਮੇਰੇ ਪਿਤਾ ਦੀ ਅਣਖ ਬਹਾਦਰੀ 'ਤੇ,*
*ਰਿਹਾ ਪਰਖਦਾ ਤੇਰਾ ਪਿਉ ਤੇਗ਼ਾਂ।*
*ਹੁਣ ਵੀ ਵੇਖੀਂ ਆਉਂਦੇ ਭਵਿੱਖ ਅੰਦਰ,*
*ਮੇਰੇ ਪੁੱਤਰ ਨੇ ਵਾਹੁਣੀਆਂ ਉਹ ਤੇਗ਼ਾਂ।*
*ਉਸ ਦੀ ਤੇਗ਼ ਵਿੱਚੋਂ ਜਿਹੜੀ ਤੇਗ਼ ਨਿਕਲੂ,*
*ਲੱਖਾਂ ਲਏਗੀ ਤੇਰੀਆਂ ਖੋਹ ਤੇਗ਼ਾਂ।*

ਅੱਜ ਲੱਖਾਂ ਤੇਗ਼ਾਂ ਚਮਕੌਰ ਦੀ ਗੜ੍ਹੀ ਦੇ ਨੇੜੇ ਆਉਣੀਆਂ ਹਨ। ਲੱਖਾਂ ਤੇਗ਼ਾਂ ਦਾ ਮੁਕਾਬਲਾ ਗੁਰੂ ਤੇਗ਼ ਬਹਾਦਰ ਜੀ ਦੇ ਸਪੁੱਤਰ ਗੁਰੂ ਗੋਬਿੰਦ ਸਿੰਘ ਜੀ ਨੇ ਕਰਨਾ ਹੈ। ਗੁਰੂ ਤੇਗ਼ ਬਹਾਦਰ ਸ਼ਹੀਦ ਹੋ ਗਏ। ਗੁਰੂ ਗੋਬਿੰਦ ਰਾਏ

ਗੱਦੀ ਦੇ ਵਾਰਿਸ ਬਣੇ। ਅੱਜ ਬਾਬਰ ਕਿਆਂ ਦਾ ਮਾਲਕ ਔਰੰਗਜ਼ੇਬ ਹੈ ਤੇ ਬਾਬੇ ਦੇ ਘਰ ਦਾ ਵਾਰਿਸ ਗੁਰੂ ਗੋਬਿੰਦ ਰਾਏ ਹੈ। ਉਥੇ ਗੁਰੂ ਕਲਗੀਧਰ ਜੀ ਨੇ ਜਿਹੜੇ ਸ਼ਬਦ ਵਰਤੇ ਹਨ, ਉਹਨਾਂ ਇਕੱਲਾ ਤਿਲਕ ਜੰਞੂ ਨਹੀਂ ਕਿਹਾ, ਕਹਿਣ ਲੱਗੇ, ਮੇਰੇ ਬਾਪੂ ਨੇ ਬਾਬਰ ਕਿਆਂ ਦੇ ਸਿਰ ਉੱਪਰ ਆਪਣੇ ਤਨ ਦਾ ਠੀਕਰਾ ਭੰਨ ਦਿੱਤਾ ਹੈ ਤੇ ਬਾਬਰ ਕੇ ਯਾਦ ਕਰਨਗੇ ਕਿ ਜੋ ਕੁਝ ਮੇਰਾ ਬਾਪੂ ਕਰ ਗਿਆ, ਮੇਰਾ ਪਿਤਾ ਕਰ ਗਿਆ, ਇਹੋ ਜਿਹਾ ਸਾਕਾ ਨਾ ਕਿਸੇ ਪਹਿਲਾਂ ਕੀਤਾ ਤੇ ਨਾ ਕਦੀ ਆਉਣ ਵਾਲੇ ਸਮੇਂ ਵਿੱਚ ਕੋਈ ਕਰੇਗਾ। ਸ਼ਬਦ ਵਰਤੇ -

*ਠੀਕਰਿ ਫੋਰਿ ਦਿਲੀਸਿ ਸਿਰਿ ਪ੍ਰਭ ਪੁਰ ਕੀਯਾ ਪਯਾਨ।*
*ਤੇਗ ਬਹਾਦਰ ਸੀ ਕ੍ਰਿਆ ਕਰੀ ਨਾ ਕਿਨਹੂੰ ਆਨ।*
*ਤੇਗ ਬਹਾਦਰ ਕੇ ਚਲਤ ਭਯੋ ਜਗਤ ਕੋ ਸੋਕ।*
*ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰ ਲੋਕ।* *(ਬਚਿੱਤ੍ਰ ਨਾਟਕ)*

ਬਾਬਰ ਕਿਆਂ ਦੀ ਜੈ ਜੈਕਾਰ ਨਹੀਂ, ਇੱਥੇ ਬਾਬੇ ਕਿਆਂ ਦੀ ਠੀਕਰੇ ਭੰਨਣ ਵਾਲਿਆਂ ਦੀ ਜੈ ਜੈਕਾਰ ਹੈ।

ਗੁਰੂ ਗੋਬਿੰਦ ਰਾਏ ਜੀ ਆਨੰਦਪੁਰ ਸਾਹਿਬ ਜੀ ਦੀ ਧਰਤੀ ਉੱਪਰ ਬਿਰਾਜਮਾਨ ਹਨ। ਕ੍ਰਿਪਾਲੂ ਜੀ ਨੇ ਪਿਤਾ ਦੀ ਨਗਰੀ ਆਨੰਦਪੁਰ ਸਾਹਿਬ ਵਿੱਚ ਰਣਜੀਤ ਨਗਾਰੇ ਵਜਾਏ ਹਨ। ਇਥੇ ਪ੍ਰਸਾਦੀ ਹਾਥੀ ਆਏ ਹਨ। ਇੱਥੇ ਹੋਲੇ ਤੇ ਮਹੱਲੇ ਕੱਢੇ ਗਏ ਹਨ। ਕ੍ਰਿਪਾਲੂ ਜੀ ਪਉਂਟਾ ਸਾਹਿਬ ਦੀ ਧਰਤੀ ਉੱਪਰ ਗਏ ਹਨ। ਪਹਿਲੀ ਜੰਗ ਭੰਗਾਣੀ ਦੀ ਲੜੀ ਹੈ ਤੇ ਜਿਸ ਦਿਨ ਗੁਰੂ ਕਲਗੀ ਵਾਲੇ ਅੱਜ ਜੰਗ ਜਿੱਤ ਕੇ ਆਏ ਹਨ ਤਾਂ ਉਹਨਾਂ ਨੇ ਆਪਣੀ ਰਚਨਾ ਵਿੱਚੋਂ ਬਚਨ ਕਹੇ ਹਨ -

*ਭਈ ਜੀਤ ਮੇਰੀ।। ਕ੍ਰਿਪਾ ਕਾਲ ਕੇਰੀ ।।* *(ਬਚਿੱਤ੍ਰ ਨਾਟਕ)*

ਜਦੋਂ ਜਿੱਤ ਕੇ ਘਰ ਆਏ ਹਨ ਤਾਂ ਆਉਂਦਿਆਂ ਨੂੰ ਖ਼ਬਰ ਮਿਲੀ ਹੈ ਕਿ ਹੇ ਕ੍ਰਿਪਾਲੂ ਦਾਤਾ ਜੀ! ਉਸ ਅਕਾਲ ਪੁਰਖ ਜੀ ਦੀ ਕ੍ਰਿਪਾ ਦਾ ਸਦਕਾ ਅੱਜ ਤੁਹਾਡੇ ਘਰ ਮਾਲਕ ਨੇ ਇੱਕ ਪੁੱਤਰ ਦੀ ਦਾਤ ਦਿੱਤੀ ਹੈ। ਹੱਸ ਕੇ ਕਹਿਣ ਲੱਗੇ, ਮੇਰੇ ਇਸ ਲਾਲ ਦਾ ਨਾਮ ਅਜੀਤ ਰੱਖਿਉ। ਅੱਜ ਮੈਂ ਪਹਿਲੀ ਜੰਗ ਜਿੱਤ ਕੇ ਆਇਆ ਹਾਂ। ਚੇਤੇ ਰੱਖਿਉ, ਮੇਰੇ ਲਾਲ ਨੂੰ ਕਦੀ ਮੌਤ ਵੀ ਜਿੱਤ ਨਹੀਂ ਸਕੇਗੀ।

ਸਮੇਂ ਨੇ ਕਰਵਟ ਲਈ। 1690 ਨੂੰ ਬਾਬਾ ਜੁਝਾਰ ਸਿੰਘ ਜੀ ਦਾ ਜਨਮ ਹੋਇਆ ਹੈ। ਬਦਕਿਸਮਤੀ ਕਿ ਜਿਸ ਤਿਲਕ ਦੀ ਖ਼ਾਤਰ ਇੰਨੀ ਵੱਡੀ ਕੁਰਬਾਨੀ

ਕੀਤੀ, ਅੱਜ ਉਹੀ ਪਹਾੜੀ ਰਾਜੇ ਆਨੰਦਪੁਰ ਸਾਹਿਬ ਨੂੰ ਘੇਰਾ ਪਾਈ ਬੈਠੇ ਹਨ। ਇੱਧਰ ਔਰੰਗਜ਼ੇਬ ਨੂੰ ਕਹਿ ਦਿੱਤਾ ਕਿ ਕਿਸੇ ਦਿਨ ਤੇਰੇ ਰਾਜ-ਭਾਗ ਨੂੰ ਖ਼ਤਮ ਕਰ ਦੇਣਗੇ। ਬਾਈਧਾਰ ਦੇ ਪਹਾੜੀ ਰਾਜੇ ਅਤੇ ਸੂਬਾ ਲਾਹੌਰ, ਸੂਬਾ ਸਰਹੰਦ ਦਿੱਲੀ ਤੋਂ ਆਈ ਹੋਈ ਸ਼ਾਹੀ ਫ਼ੌਜ ਨੇ ਆਨੰਦਪੁਰ ਸਾਹਿਬ ਜੀ ਦੀ ਧਰਤੀ ਨੂੰ ਘੇਰਾ ਪਾ ਲਿਆ। ਨਾ ਕੋਈ ਬਾਹਰੋਂ ਅੰਨ ਆ ਸਕਦਾ ਹੈ, ਨਾ ਕੋਈ ਪਾਣੀ ਦਾ ਪ੍ਰਬੰਧ ਹੈ, ਪਰ ਮੇਰੇ ਕਲਗੀ ਵਾਲੇ ਅਕਾਲ ਦਾ ਸ਼ੁਕਰ ਕਰਦੇ ਹੋਏ ਮਾਲਕ ਦੀ ਰਜ਼ਾ ਵਿੱਚ ਟਿਕੇ ਰਹੇ ਹਨ। ਇੰਨੀ ਕੁ ਭੁੱਖ ਆ ਗਈ ਕਿ ਜਿਹੜਾ ਪ੍ਰਸਾਦੀ ਹਾਥੀ ਕਲਗੀ ਵਾਲੇ ਦੇ ਸੀਸ ਉੱਪਰ ਚੌਰ ਕਰਦਾ ਸੀ, ਜਿਹੜਾ ਹਾਥੀ ਮੇਰੇ ਕਲਗੀ ਵਾਲੇ ਦੇ ਤੀਰ ਚੁੱਕ ਕੇ ਲਿਆਉਂਦਾ ਸੀ, ਜਿਹੜਾ ਹਾਥੀ ਮੇਰੇ ਕਲਗੀ ਵਾਲੇ ਦੇ ਚਰਨਾਂ ਨੂੰ ਆਪਣੀ ਸੁੰਡ ਵਿੱਚ ਨਿਰਮਲ ਜੱਲ ਪਾ ਕੇ ਚਰਨ ਧੋਂਦਾ ਸੀ, ਅੱਜ ਉਹ ਪ੍ਰਸਾਦੀ ਹਾਥੀ ਕਲਗੀ ਵਾਲੇ ਦੇ ਸਾਹਮਣੇ ਤੜਫ਼ ਤੜਫ਼ ਕੇ ਮਰ ਗਿਆ। ਸਿੱਖ ਕਈ ਭੁੱਖ ਦੇ ਮਾਰੇ ਚਲੇ ਗਏ, ਕਈ ਦੁੱਖ ਦੇ ਮਾਰੇ ਚਲੇ ਗਏ, ਕਈ ਬੀਮਾਰੀ ਵਿੱਚ ਨੀਂਦ ਨੇ ਸੁਆ ਦਿੱਤੇ, ਪਰ ਗੁਰੂ ਕਲਗੀ ਵਾਲੇ ਦੇ ਅੰਦਰ ਦ੍ਰਿੜ੍ਹ ਵਿਸ਼ਵਾਸ ਸੀ ਕਿ ਨਿਸ਼ਚੇ ਕਰਕੇ ਇੱਕ ਦਿਨ ਸਾਡੀ ਫ਼ਤਹਿ ਜ਼ਰੂਰ ਹੋਵੇਗੀ। ਇੱਧਰ ਸ਼ਾਹੀ ਫ਼ੌਜ, ਪਹਾੜੀ ਰਾਜੇ ਜਿੰਨੇ ਵੀ ਸਨ, ਲਾਹੌਰ ਦਾ ਸੂਬਾ, ਸਰਹੰਦ ਦਾ ਸੂਬਾ ਇਹਨਾਂ ਦੇ ਮਨ ਵਿੱਚ ਸੀ ਕਿ ਥੋੜ੍ਹੇ ਦਿਨਾਂ ਤੱਕ ਇਹਨਾਂ ਨੇ ਆਨੰਦਪੁਰ ਛੱਡ ਦੇਣਾ ਹੈ ਦੁੱਖ ਤੇ ਭੁੱਖ ਦੇ ਕਾਰਨ, ਪਰ ਇਹਨਾਂ ਨੂੰ ਪਤਾ ਨਹੀਂ ਸੀ ਕਿ ਭੁੱਖ ਦੇ ਕਾਰਨ ਨਹੀਂ, ਜਿਹੜੇ ਰੋਜ਼ ਅੰਮ੍ਰਿਤ ਵੇਲੇ ਇਹ ਬਾਣੀ ਪੜ੍ਹਦੇ ਸਨ -

*ਕੇਤਿਆ ਦੂਖ ਭੂਖ ਸਦ ਮਾਰ ॥*
*ਏਹਿ ਭਿ ਦਾਤਿ ਤੇਰੀ ਦਾਤਾਰ ॥* *(ਜਪੁਜੀ ਸਾਹਿਬ)*

ਉਹ ਭੁੱਖ ਦੇ ਕਾਰਨ ਕਦੀ ਝੁੱਕਣਗੇ ਨਹੀਂ। ਸਾਹਿਬ ਕ੍ਰਿਪਾਲੂ ਜੀ ਨੇ ਸਿੱਖਾਂ ਨੂੰ ਟਿੱਕਣ ਲਈ ਕਿਹਾ। ਕੁੱਝ ਸਮਾਂ ਲੰਘਿਆ। ਇਹਨਾਂ ਨੇ ਅਗਲੀ ਚਾਲ ਚੱਲੀ। ਗੁਰੂ ਕਲਗੀਧਰ ਜੀ ਦੇ ਸਾਹਮਣੇ ਕੁਰਾਨ ਦੀ ਕਸਮ ਖਾਧੀ। ਹਜ਼ੂਰ ਨੇ ਜ਼ਫ਼ਰਨਾਮੇ ਵਿੱਚ ਇਸਦਾ ਜ਼ਿਕਰ ਕੀਤਾ ਹੈ ਕਿ ਪਹਾੜੀਆਂ ਨੇ ਆਟੇ ਦੀ ਗਾਂ ਬਣਾ ਕੇ ਕਸਮ ਖਾਧੀ। ਇੱਕ ਮੁਸਲਮਾਨ ਲਿਖਾਰੀ ਦੇ ਸ਼ਬਦ ਸਨ। ਉਹ ਕਹਿੰਦਾ ਹੈ ਜੇ ਕਿਸੇ ਨੇ ਕੁਰਾਨ ਦਾ ਅਦਬ ਕੀਤਾ ਹੈ ਤਾਂ ਗੁਰੂ ਕਲਗੀ ਵਾਲੇ ਨੇ ਕੀਤਾ ਹੈ। ਪੁੱਛਿਆ ਮਹਾਰਾਜ ਕਿਉਂ ? ਕਹਿਣ ਲੱਗੇ, ਕੁਰਾਨ ਪੜ੍ਹਨ ਵਾਲੇ ਉਸ ਉੱਪਰ ਹੱਥ ਰੱਖ ਕੇ ਕਸਮਾਂ ਚੁੱਕ ਕੇ ਮੁੱਕਰ ਗਏ, ਪਰ ਗੁਰੂ ਕਲਗੀ ਵਾਲੇ ਉੱਪਰ ਭਰੋਸਾ ਕਰੋ ਜਿਸਨੇ ਕੁਰਾਨ ਦਾ ਵਾਸਤਾ ਮੰਨ ਕੇ ਆਨੰਦਪੁਰ ਸਾਹਿਬ ਜੀ ਦੀ ਧਰਤੀ ਨੂੰ

ਛੱਡ ਦਿੱਤਾ। ਕਸਮ ਚੁੱਕਣ ਵਾਲਿਆਂ ਨਾਲੋਂ ਤਾਂ ਉਹ ਵਿਸ਼ਵਾਸ ਵਾਲਾ ਹੈ ਜਿਸ ਨੇ ਕਸਮ ਉੱਪਰ ਭਰੋਸਾ ਕਰ ਲਿਆ।

ਸਾਰੀ ਕੌਮ ਕਦੀ ਮਾੜੀ ਨਹੀਂ ਹੁੰਦੀ। ਟੋਡਰ ਮੱਲ ਨੂੰ ਕਦੀ ਤੁਸੀਂ ਭੁੱਲ ਨਹੀਂ ਸਕਦੇ ਜਿਸਨੇ ਸੀਨੇ ਨਾਲ ਲਾ ਕੇ ਸਸਕਾਰ ਕੀਤਾ ਸੀ। ਜੇ ਕੁਰਾਨ ਦੀ ਕਸਮ ਖਾਂਦੇ ਹਨ ਤਾਂ ਮਲੇਰ ਕੋਟਲੀਏ ਨੂੰ ਕਦੀ ਭੁੱਲ ਨਹੀਂ ਸਕਦੇ ਜਿਹੜਾ ਭਰੇ ਦਰਬਾਰ ਵਿੱਚ ਹਾਅ ਦਾ ਨਾਅਰਾ ਮਾਰ ਕੇ ਬਾਹਰ ਨਿਕਲ ਗਿਆ ਸੀ। ਅੱਜ ਪੋਹ ਦੀ ਕਕਰੀਲੀ ਰਾਤ ਹੈ। ਸੰਨ 1704 ਹੈ। ਅੱਜ ਬਾਪੂ ਨੇ ਜਿਹੜੀ ਨਗਰੀ ਵਸਾਈ ਸੀ, ਉਹ ਮਾਖੋਵਾਲ ਦੀ ਧਰਤੀ ਸੀ। ਸ਼ਾਮ ਦਾ ਵੇਲਾ ਹੈ, ਹਜ਼ੂਰ ਨੇ ਤਰਤੀਬ ਬਣਾਈ ਹੈ। ਭਾਈ ਦਇਆ ਸਿੰਘ ਜੀ ਨੂੰ ਆਵਾਜ਼ ਮਾਰੀ। ਭਾਈ ਧਰਮ ਸਿੰਘ ਜੀ ਨੂੰ ਆਵਾਜ਼ ਮਾਰ ਕੇ ਕਿਹਾ, ਤੁਸੀਂ ਕਾਫਲੇ ਦੇ ਅੱਗੇ ਚੱਲੋਗੇ। ਸੈਂਕੜਿਆਂ ਦੀ ਗਿਣਤੀ ਵਿੱਚ ਸਿੱਖ ਆਨੰਦਪੁਰ ਤੋਂ ਨਿਕਲੇ ਹਨ। ਵਿਚਕਾਰ ਮਾਤਾ ਗੁਜਰੀ ਹੋਵੇਗੀ। ਆਪਣੇ ਸੀਨੇ ਨਾਲ ਜ਼ੋਰਾਵਰ ਸਿੰਘ ਤੇ ਫਤਹਿ ਸਿੰਘ ਨੂੰ ਆਪਣੇ ਘੋੜੇ ਦੇ ਅੱਗੇ ਬਿਠਾ ਕੇ ਚੱਲੇਗੀ। ਵਿਚਕਾਰ ਗੁਰੂ ਕੇ ਮਹਿਲ ਮਾਤਾ ਸੁੰਦਰੀ ਜੀ ਹੋਣਗੇ ਅਤੇ ਮਾਤਾ ਸਾਹਿਬ ਕੌਰ ਜੀ ਹੋਣਗੇ। ਇਹਨਾਂ ਦੇ ਨਾਲ ਭਾਈ ਮਨੀ ਸਿੰਘ ਹੋਣਗੇ ਤੇ ਪਿੱਛੇ ਗੁਰੂ ਕਲਗੀ ਵਾਲੇ ਹੋਣਗੇ ਤੇ ਕਾਫ਼ਲੇ ਦੇ ਪਿੱਛੇ ਚੱਲਣਗੇ। ਭਾਈ ਉਦੈ ਸਿੰਘ ਉਹਨਾਂ ਦੇ ਨਾਲ ਚੱਲਣਗੇ। ਸਾਡੇ ਵੱਡੇ ਪੁੱਤਰ ਬਾਬਾ ਅਜੀਤ ਸਿੰਘ ਜੀ ਕਹਿੰਦੇ ਹਨ ਕਿ ਹਮਲਾ ਅੱਗੋਂ ਨਹੀਂ, ਪਿੱਛੋਂ ਹੋਣਾ ਹੈ। ਇਹ ਨਾ ਲੋਕ ਕਹਿਣ ਕਿ ਆਪਣੇ ਪੁੱਤਰ ਬਚਾ ਕੇ ਲੈ ਗਿਆ। ਕਹਿਣ ਲੱਗੇ, ਬੇਟਾ ਅਜੀਤ ਸਿੰਘ! ਪਿੱਛੋਂ ਹਮਲਾ ਹੋਵੇ ਤਾਂ ਪੁਰਜ਼ਾ ਪੁਰਜ਼ਾ ਕੱਟ ਮਰਨਾ ਹੈ, ਪਰ ਪਿੱਛੋਂ ਰਖਵਾਲੀ ਕਰਨਾ ਤੁਹਾਡਾ ਫ਼ਰਜ਼ ਹੈ। ਆਨੰਦਪੁਰ ਛੱਡਣ ਤੋਂ ਪਹਿਲਾਂ ਗੁਰਬਖ਼ਸ਼ ਉਦਾਸੀ ਨੂੰ ਕ੍ਰਿਪਾਲੂ ਦਾਤਾ ਜੀ ਨੇ ਕੋਲ ਬੁਲਾਇਆ। ਉਹਨਾਂ ਨੂੰ ਕਹਿੰਦੇ ਹਨ ਕਿ ਅਸੀਂ ਆਨੰਦਪੁਰੀ ਨੂੰ ਛੱਡ ਚਲੇ ਹਾਂ, ਤੁਸੀਂ ਇੱਕ ਕੰਮ ਕਰਿਉ ਜਿੱਥੇ ਪਿਤਾ ਗੁਰੂ ਦਾ ਸਸਕਾਰ ਹੋਇਆ ਹੈ, ਉਥੇ ਝਾੜੂ, ਦੀਵਾ ਬੱਤੀ ਕਰਨੀ ਹੈ। ਉਸ ਥਾਂ ਦੀ ਤੁਸੀਂ ਸੰਭਾਲ ਕਰਨੀ ਹੈ। ਪਿਤਾ ਦੀ ਥਾਂ ਉੱਪਰ ਦੀਵਾ ਬੱਲਦਾ ਰਹੇ। ਦੀਵਾ ਬੱਲਣ ਦਾ ਮਤਲਬ ਹੁੰਦਾ ਹੈ ਕਿ ਇਸ ਘਰ ਦੀ ਅਣਖ ਕਾਇਮ ਰਹੇ।

ਆਪ ਆਨੰਦਪੁਰੀ ਤੋਂ ਨਿਕਲੇ ਹਨ। ਕਲਗੀ ਵਾਲਾ ਚੋਜੀ ਪ੍ਰੀਤਮ ਅੱਜ ਚਾਰ ਪੁੱਤਰਾਂ ਨੂੰ ਲੈ ਕੇ ਤੁਰਿਆ ਹੈ। ਦੋ ਮਹਿਲ ਉਸਦੇ ਨਾਲ ਹਨ। ਬੁੱਢੜੀ ਮਾਤਾ ਮਾਂ ਗੁਜਰੀ ਨਾਲ ਹੈ। ਪੰਜ ਪਿਆਰੇ ਨਾਲ ਹਨ। ਮਰਜੀਵੜੇ ਸਿੱਖ ਨਾਲ ਹਨ ਤੇ ਇੰਝ ਨਜ਼ਰ ਆਉਂਦਾ ਪਿਆ ਹੈ ਕਿ ਜਿਹੜਾ ਕਾਫ਼ਲਾ ਅੱਜ ਆਨੰਦਪੁਰੋਂ ਨਿਕਲਿਆ ਹੈ, ਹੌਲੀ ਹੌਲੀ ਇਸ ਨੇ ਖਿੰਡ ਜਾਣਾ ਹੈ। ਆਨੰਦਪੁਰ ਸਾਹਿਬ ਤੋਂ

ਰਾਤ ਨੂੰ ਨਿਕਲੇ ਹਨ। ਹਜ਼ੂਰ ਕੀਰਤਪੁਰ ਆਏ ਹਨ। ਬਾਬਾ ਸੂਰਜ ਮੱਲ ਦੀ ਸੰਤਾਨ ਵਿਚੋਂ ਉਹਨਾਂ ਦੇ ਪੋਤੇ ਮਿਲੇ ਹਨ। ਹਜ਼ੂਰ ਨੇ ਆਪਣੇ ਵੱਲੋਂ ਉਹਨਾਂ ਨੂੰ ਅਸੀਸਾਂ ਦਿੱਤੀਆਂ ਤੇ ਕ੍ਰਿਪਾਲੂ ਦਾਤਾ ਜੀ ਆਪਣੇ ਬਜ਼ੁਰਗਾਂ ਦੀ ਧਰਤੀ ਕੀਰਤਪੁਰ ਸਾਹਿਬ ਨੂੰ ਮੱਥਾ ਟੇਕ ਕੇ ਅੱਗੇ ਚੱਲ ਪਏ ਹਨ।

ਇੱਧਰੋਂ ਕਸਮ ਚੁੱਕ ਕੇ ਮੁਕਰਨ ਵਾਲੇ ਲੋਕ ਕਹਿੰਦੇ ਹਨ ਕਿ ਗੁਰੂ ਗੋਬਿੰਦ ਸਿੰਘ ਦਾ ਪਰਿਵਾਰ ਜਾਂਦਾ ਪਿਆ ਹੈ। ਅੱਜ ਘੇਰ ਲਉ। ਅੱਗੇ ਤਾਂ ਕਿਲ੍ਹਿਆਂ ਵਿੱਚ ਸਨ, ਹੁਣ ਮੈਦਾਨ ਵਿੱਚ ਆ ਨਿਕਲੇ ਹਨ। ਘੇਰ ਕੇ ਗੁਰੂ ਕਲਗੀਧਰ ਦੇ ਪਰਿਵਾਰ ਨੂੰ ਤੇ ਇਸਦੇ ਸਿੱਖਾਂ ਨੂੰ ਖ਼ਤਮ ਕੀਤਾ ਜਾਏ। ਜਦੋਂ ਹਜ਼ੂਰ ਕੀਰਤਪੁਰ ਟੱਪੇ ਅਤੇ ਸਰਸਾ ਦੇ ਕਿਨਾਰੇ ਅਜੇ ਆਉਣਾ ਹੈ ਤਾਂ ਸਿੱਖ ਵਿਦਵਾਨ ਲਿਖਦੇ ਹਨ ਕਿ ਪਿੱਛੋਂ ਆਵਾਜ਼ ਆਈ, ਸਿੱਖੋ! ਆਪਣੇ ਹਥਿਆਰ ਸੁੱਟ ਦਿਉ, ਹੁਣ ਇਹ ਆਨੰਦਪੁਰ ਨਹੀਂ। ਆਪਣੇ ਆਪ ਸ਼ਸਤਰ ਛੱਡ ਦਿਉਗੇ ਤਾਂ ਜਾਨ ਬਖ਼ਸ਼ ਦਿੱਤੀ ਜਾਏਗੀ, ਨਹੀਂ ਤਾਂ ਸਾਰਾ ਕਾਫ਼ਲਾ ਘੇਰ ਕੇ ਖ਼ਤਮ ਕਰ ਦੇਵਾਂਗੇ। ਅੱਗੋਂ ਉਸ ਲਲਕਾਰ ਦਾ ਉੱਤਰ ਸਾਹਿਬਜ਼ਾਦਾ ਬਾਬਾ ਅਜੀਤ ਸਿੰਘ ਨੇ ਦਿੱਤਾ। ਉੱਚੀ ਲਲਕਾਰ ਕੇ ਕਿਹਾ ਕਿ ਭਾਵੇਂ ਪਹਾੜੀਆਂ ਹੋਣ, ਭਾਵੇਂ ਕਿਲ੍ਹੇ ਹੋਣ, ਭਾਵੇਂ ਮੈਦਾਨੀ ਇਲਾਕਾ ਹੋਵੇ, ਜਿਹੜੇ ਸ਼ਸਤਰ ਮੇਰੇ ਪਿਤਾ ਨੇ ਫੜਾਏ ਹਨ, ਤਨ ਵਿਚੋਂ ਜਿੰਦ ਨਿਕਲਣ ਤੋਂ ਬਾਅਦ ਹੀ ਹੱਥਾਂ ਵਿਚੋਂ ਸ਼ਸਤਰ ਛੁੱਟੇਗਾ। ਜੀਉਂਦੇ ਜੀਅ ਗੁਰੂ ਕਲਗੀ ਵਾਲੇ ਦੇ ਸਿੱਖ ਤੇ ਪੁੱਤਰ ਤੁਹਾਡੇ ਸਾਹਮਣੇ ਸ਼ਸਤਰ ਨਹੀਂ ਛੱਡਣਗੇ।

ਇੱਧਰੋਂ ਰਾਤ ਲੰਘਦਿਆਂ ਪ੍ਰਭਾਤ ਵੇਲਾ ਹੋਣ ਲੱਗਾ ਹੈ। ਪਿੱਛੋਂ ਟਿੱਡੀ ਦੱਲ ਚੜ੍ਹ ਕੇ ਆ ਰਿਹਾ ਹੈ। ਅੱਗਿਉਂ ਸਰਸਾ ਨਦੀ ਮੂੰਹ ਅੱਡ ਕੇ ਨਾਗਿਨ ਖਲੋਤੀ ਹੈ ਤੇ ਉੱਪਰੋਂ ਆਸਮਾਨ ਤੋਂ ਮੀਂਹ ਪਿਆ ਪੈਂਦਾ ਹੈ। ਕਲਗੀ ਵਾਲੇ ਨੇ ਆਵਾਜ਼ ਦਿੱਤੀ, ਪਿਆਰੇ ਭਾਈ ਦਇਆ ਸਿੰਘ ਜੀ ! ਅੰਮ੍ਰਿਤ ਵੇਲਾ ਹੋ ਗਿਆ ਹੈ। ਹਜ਼ੂਰ ਕੀ ਹੁਕਮ ਹੈ ? ਕਹਿਣ ਲੱਗੇ ਦੇਖੋ ਅੰਮ੍ਰਿਤ ਵੇਲਾ ਕਦੀ ਖੁੰਝਾਉਣਾ ਨਹੀਂ। ਗੁਰੂ ਨਾਨਕ ਸਾਹਿਬ ਨੇ ਸਾਨੂੰ ਅੰਮ੍ਰਿਤ ਵੇਲਾ ਵਡਿਆਈ ਵਿਚਾਰ ਲਈ ਦਿੱਤਾ ਹੈ। ਆਵਾਜ਼ ਦਿੱਤੀ, ਬੇਟਾ ਅਜੀਤ ਸਿੰਘ ! ਤੁਸੀਂ ਇੱਕ ਕੰਮ ਕਰਨਾ ਹੈ। ਅਸੀਂ ਕਾਫ਼ਲੇ ਸਮੇਤ ਇੱਥੇ ਆਸਾ ਦੀ ਵਾਰ ਦਾ ਕੀਰਤਨ ਕਰਾਂਗੇ, ਇੱਥੇ ਦੀਵਾਨ ਸੱਜਣਗੇ। ਆਵਾਜ਼ ਆਈ ਦਾਤਾ! ਪਿੱਛੋਂ ਦੁਸ਼ਮਣ ਆ ਰਿਹਾ ਹੈ। ਕਹਿਣ ਲੱਗੇ ਚੇਤੇ ਰੱਖਿਉ, ਸਿੱਖ ਦੀ ਪੂੰਜੀ ਅੰਮ੍ਰਿਤ ਵੇਲਾ ਨਾਮ ਸਿਮਰਨ ਹੈ, ਜਿਸ ਦਿਨ ਸਿੱਖ ਦੀ ਪੂੰਜੀ ਬਾਣੀ ਚਲੀ ਗਈ, ਇਸਨੂੰ ਦੁਸ਼ਮਣ ਜਿੱਥੇ ਮਰਜ਼ੀ ਘੇਰ ਕੇ ਖ਼ਤਮ ਕਰ ਦੇਵੇ, ਇਸਨੂੰ ਰੱਬ ਦੀ ਪ੍ਰਾਪਤੀ ਨਹੀਂ ਹੋਵੇਗੀ।

ਸਵੇਰੇ ਪ੍ਰਭਾਤ ਦਾ ਵੇਲਾ ਹੋਇਆ। ਆਸਾ ਦੀ ਵਾਰ ਦਾ ਸਮਾਂ ਹੋ ਗਿਆ। ਉੱਧਰ ਪਿੱਛੇ ਦੁਸ਼ਮਣ ਤੇ ਅੱਗੇ ਸਰਸਾ ਨਦੀ। ਸਰਸਾ ਦੇ ਕਿਨਾਰੇ ਅੱਜ ਚੋਜੀ ਪ੍ਰੀਤਮ ਨੇ ਤਾਰਿਆਂ ਦੇ ਚੰਦੋਏ ਦੇ ਥੱਲੇ ਬੂੰਦਾ-ਬਾਂਦੀ ਹੁੰਦੀ ਵਿੱਚ ਅੰਮ੍ਰਿਤ ਵੇਲੇ ਦਾ ਦੀਵਾਨ ਸਜਾਇਆ। ਗੁਰੂ ਕਲਗੀ ਵਾਲੇ ਨੇ ਆਪ ਕੀਰਤਨ ਕੀਤਾ। ਉਧਰੋਂ ਬਾਬਾ ਅਜੀਤ ਸਿੰਘ ਤੇ ਭਾਈ ਉਦੇ ਸਿੰਘ ਦੁਸ਼ਮਣ ਦਾ ਟਾਕਰਾ ਕਰਦੇ ਹਨ। ਦੀਵਾਨ ਦੀ ਸਮਾਪਤੀ ਤੋਂ ਬਾਅਦ, ਮਾਂ-ਪੁੱਤਰ-ਮਹਿਲ ਸਾਰੇ ਸਰਸਾ ਦੇ ਕਿਨਾਰੇ ਇਕੱਠੇ ਹਨ। ਜਦੋਂ ਸਰਸਾ ਨੂੰ ਪਾਰ ਕਰਨ ਲੱਗੇ ਤਾਂ ਇਸਦੇ ਵਿੱਚ ਕਈ ਸਿੱਖ ਪਾਣੀ ਦੇ ਬਹਾਵ ਵਿੱਚ ਰੁੜ ਗਏ। ਇੰਨਾ ਤੇਜ਼ ਪਾਣੀ ਸੀ ਕਿ ਮੇਰੇ ਕਲਗੀ ਵਾਲੇ ਦੇ ਪਰਿਵਾਰ ਨੂੰ ਇਸ ਨੇ ਤਿੰਨ ਹਿੱਸਿਆਂ ਵਿੱਚ ਵੰਡ ਦਿੱਤਾ। ਉੱਧਰ ਦੁਸ਼ਮਣ ਚੜ੍ਹ ਕੇ ਆ ਗਿਆ। ਬਾਬਾ ਅਜੀਤ ਸਿੰਘ ਨੇ ਮੁਕਾਬਲਾ ਕੀਤਾ ਤੇ ਭਾਈ ਸਾਹਿਬ ਭਾਈ ਉਦੇ ਸਿੰਘ ਨੇ ਇਸ ਦੀਵਾਨ ਦੀ ਰੱਖਿਆ ਕਰਦਿਆਂ ਸ਼ਹਾਦਤ ਦਾ ਜਾਮ ਸਰਸਾ ਦੇ ਕਿਨਾਰੇ ਪੀਤਾ ਸੀ। ਬਾਬਾ ਉਦੇ ਸਿੰਘ ਸ਼ਹੀਦ ਹੋ ਗਏ ਪਰ ਗੁਰੂ ਕੇ ਦੀਵਾਨ ਨੂੰ ਆਂਚ ਨਹੀਂ ਆਉਣ ਦਿੱਤੀ।

ਹਜ਼ੂਰ ਨੇ ਸਰਸਾ ਪਾਰ ਕੀਤਾ। ਅਜੀਤ ਤੇ ਜੁਝਾਰ ਪਿਤਾ ਦੇ ਸੱਜੇ ਖੱਬੇ ਹੋ ਗਏ ਹਨ। ਪਿਆਰੇ ਭਾਈ ਦਇਆ ਸਿੰਘ, ਭਾਈ ਧਰਮ ਸਿੰਘ, ਭਾਈ ਹਿੰਮਤ ਸਿੰਘ, ਭਾਈ ਮੋਹਕਮ ਸਿੰਘ, ਭਾਈ ਸਾਹਿਬ ਸਿੰਘ ਨਾਲ ਚੱਲੇ ਹਨ। ਮਾਂ ਗੁਜਰੀ ਪੋਤਿਆਂ ਨੂੰ ਲੈ ਕੇ ਇੱਕ ਪਾਸੇ ਚਲੀ ਗਈ। ਮਾਤਾ ਸੁੰਦਰੀ ਜੀ, ਮਾਤਾ ਸਾਹਿਬ ਕੌਰ ਜੀ, ਭਾਈ ਸਾਹਿਬ ਭਾਈ ਮਨੀ ਸਿੰਘ ਜੀ ਨਾਲ ਚਲੇ ਗਏ। ਹਜ਼ੂਰ ਲਾਲਾਂ ਨੂੰ, ਉਹਨਾਂ ਮਰਜੀਵੜਿਆਂ ਨੂੰ ਤੇ ਪੰਜਾਂ ਪਿਆਰਿਆਂ ਨੂੰ ਸੀਨੇ ਨਾਲ ਲਾ ਕੇ ਚਮਕੌਰ ਦੀ ਗੜ੍ਹੀ ਵਾਲੇ ਪਾਸੇ ਤੁਰਨ ਲੱਗੇ ਹਨ। 21 ਦਸੰਬਰ ਸੰਨ 1704 ਦੀ ਸ਼ਾਮ ਪੈ ਗਈ ਹੈ। ਮੇਰੇ ਕਲਗੀ ਵਾਲੇ ਨੇ ਸਭ ਕੁੱਝ ਵਿਛੋੜ ਕੇ ਅੱਜ ਚਮਕੌਰ ਦੀ ਗੜ੍ਹੀ ਵੱਲ ਪੈਰ ਵਧਾਇਆ ਹੈ। ਦੋ ਭਰਾਵਾਂ ਦੀ ਇਹ ਗੜ੍ਹੀ ਸੀ। ਇੱਕ ਦਾ ਨਾਮ ਸੀ ਭਾਈ ਗਰੀਬੂ, ਇੱਕ ਦਾ ਨਾਮ ਸੀ ਬੁਧੀ ਚੰਦ ਰਾਵਤ। ਜਦੋਂ ਹਜ਼ੂਰ ਚਮਕੌਰ ਦੀ ਗੜ੍ਹੀ ਵਿੱਚ ਆਏ ਹਨ ਤਾਂ ਉੱਥੇ ਕ੍ਰਿਪਾਲੂ ਦੇ ਚਰਨਾਂ ਵਿੱਚ ਬੁਧੀ ਚੰਦ ਰਾਵਤ ਆਪ ਪਹੁੰਚਿਆ ਸੀ। ਇਸ ਨੇ ਹੱਥ ਜੋੜ ਕੇ ਕਿਹਾ, ਦਾਤਾ! ਤੂੰ ਸਾਡੀ ਖ਼ਾਤਰ ਸਭ ਕੁੱਝ ਕੁਰਬਾਨ ਕਰਨ 'ਤੇ ਤੁਲਿਆ ਹੈਂ, ਅਸੀਂ ਤੇਰੀ ਕੀ ਸੇਵਾ ਕਰ ਸਕਦੇ ਹਾਂ। ਇੱਕ ਮੇਰੀ ਕੱਚੀ ਗੜ੍ਹੀ ਹੈ, ਜੇ ਰਹਿਣ-ਬਸੇਰਾ ਕਰਨਾ ਹੈ ਤਾਂ ਉਸ ਕੱਚੀ ਗੜ੍ਹੀ ਵਿੱਚ ਕਰ ਲਓ।

# ਸਾਕਾ ਚਮਕੌਰ ਸਾਹਿਬ

ਕੋਈ ਪਤਾ ਨਹੀਂ ਕਿ ਛੋਟੇ ਮੇਰੇ ਪੁੱਤਰ ਕਿਹੜੀ ਥਾਂ 'ਤੇ ਹਨ, ਕੋਈ ਪਤਾ ਨਹੀਂ ਕਿ ਬੁੱਢੜੀ ਮਾਂ ਦਾ ਵਸੇਬਾ ਕਿੱਥੇ ਹੈ, ਕੋਈ ਪਤਾ ਨਹੀਂ ਕਿ ਮੇਰੇ ਪਿਆਰੇ ਸਿੱਖ ਕਿੱਥੇ ਹਨ। ਸ਼ਾਮ ਦਾ ਵੇਲਾ ਹੈ। ਹਜ਼ੂਰ ਕਲਗੀਧਰ ਸੱਚੇ ਪਾਤਿਸ਼ਾਹ ਤੇ ਕਈ ਦਿਨਾਂ ਦੇ ਥੱਕੇ ਟੁੱਟੇ ਸਿੱਖ ਅੱਜ ਉਹਨਾਂ ਨੇ ਆਪਣਾ ਰਹਿਣ ਬਸੇਰਾ ਚਮਕੌਰ ਦੀ ਗੜ੍ਹੀ ਵਿੱਚ ਰਾਤ ਨੂੰ ਕਰਨਾ ਹੈ। ਸਾਹਿਬ ਨੇ ਅੱਜ ਆਪਣਾ ਕਮਰ-ਕੱਸਾ ਖੋਲ੍ਹਿਆ ਹੈ। ਸੋ ਦਰੁ ਰਹਰਾਸਿ ਸਾਹਿਬ ਜੀ ਦਾ ਪਾਠ ਹੋਇਆ ਹੈ। ਉਸ ਵੇਲੇ ਜੋ ਕੁੱਝ ਛੱਕਣ ਨੂੰ ਮਿਲਿਆ, ਸੁੱਕਾ ਮਿੱਸਾ ਅੱਜ ਕਈ ਦਿਨਾਂ ਬਾਅਦ ਛਕਿਆ।

ਸ਼ਾਮ ਦਾ ਵੇਲਾ ਹੈ, ਕਲਗੀ ਵਾਲੇ ਸੱਚੇ ਪਿਤਾ ਜੀ ਦਾ ਆਸਣ ਸਜਾਇਆ ਗਿਆ ਹੈ। ਸਾਹਿਬ ਦੇ ਨਾਲ ਉਹਨਾਂ ਦੇ ਦੋ ਪੁੱਤਰਾਂ ਦਾ ਆਸਣ ਲਾ ਦਿੱਤਾ। ਦੋ ਭਰਾ ਸਨ, ਇਹਨਾਂ ਦਾ ਨਾਮ ਸੀ ਮਦਨ ਸਿੰਘ ਤੇ ਭਾਈ ਕੋਠਾ ਸਿੰਘ। ਇਹਨਾਂ ਦੋਨਾਂ ਨੇ ਉੱਠ ਕੇ ਕਿਹਾ ਸਤਿਗੁਰੂ! ਅੱਜ ਤੇਰੇ ਚਰਨਾਂ ਵਿੱਚੋਂ ਅਸੀਂ ਇੱਕ ਦਾਤ ਮੰਗਣੀ ਚਾਹੁੰਦੇ ਹਾਂ। ਹਜ਼ੂਰ ਨੇ ਪੁੱਛਿਆ, ਕੀ ? ਕਹਿਣ ਲੱਗੇ, ਸਾਰੇ ਸਿੱਖ ਆਰਾਮ ਕਰਨ ਅਤੇ ਸਾਰੀ ਰਾਤ ਜਾਗ ਕੇ ਅਸੀਂ ਦੋਨੋਂ ਭਰਾ ਚਮਕੌਰ ਦੀ ਗੜ੍ਹੀ ਦੇ ਦਰਵਾਜ਼ੇ ਦਾ ਪਹਿਰਾ ਦੇਵਾਂਗੇ। ਬਸ ਜਾਗ ਕੇ ਪਹਿਰਾ ਦੇਣ ਦੀ ਦਾਤ ਸਾਨੂੰ ਬਖ਼ਸ਼ ਦਿਉ।

ਸ਼ਾਮ ਦੇ ਵੇਲੇ ਰਹਰਾਸਿ ਸਾਹਿਬ ਜੀ ਦੇ ਪਾਠ ਤੋਂ ਬਾਅਦ ਸਾਹਿਬ ਦਾ ਆਸਣ ਸਿੱਖਾਂ ਨੇ ਤਿਆਰ ਕਰ ਦਿੱਤਾ। ਪਿਤਾ ਦੇ ਕੋਲ ਪੁੱਤਰ ਪਾਏ। ਇੱਧਰ ਥੱਲੇ ਸਿੱਖਾਂ ਨੇ ਘੋੜਿਆਂ ਦੀਆਂ ਕਾਠੀਆਂ ਲਾਹੀਆਂ। ਕਾਠੀਆਂ ਦੇ ਥੱਲੇ ਜਿਹੜੇ ਕੱਪੜੇ ਵਿਛਾਏ ਸਨ, ਉਹਨਾਂ ਨੂੰ ਇਹਨਾਂ ਨੇ ਆਪਣੇ ਬਿਸਤਰੇ ਬਣਾ ਲਏ। ਸਾਰੇ ਸੌਂ ਗਏ। ਰਾਤ ਜਦੋਂ ਸਾਰੇ ਖ਼ਾਮੋਸ਼ ਹੋ ਗਏ ਤਾਂ ਕਲਗੀ ਵਾਲੇ ਚੌਂਕੜਾ ਮਾਰ ਕੇ ਬੈਠ ਗਏ। ਹਜ਼ੂਰ ਨੇ ਆਪਣਾ ਚੌਂਕੜਾ ਮਾਰਿਆ। ਦੋਨੋਂ ਨੇਤਰ ਅੱਧ ਮੀਟੇ ਹਨ। ਪੁੱਤਰ ਕੋਲ ਸੁੱਤੇ ਪਏ ਹਨ। ਥੋੜੀ ਥੋੜੀ ਆਵਾਜ਼ ਆਉਂਦੀ ਹੈ ਵਾਹਿਗੁਰੂ ਵਾਹਿਗੁਰੂ। ਬਾਹਰ ਆਏ ਤਾਂ ਇੱਕੋ ਦੱਮ ਦੇਖਿਆ ਆਸਮਾਨ ਵੱਲ ਤੇ ਦੋਨੋਂ ਹੱਥ ਜੋੜ ਕੇ ਇੱਕ ਅਰਦਾਸ ਕੀਤੀ ਹੈ, ਹੇ ਮੇਰੇ ਪ੍ਰਮਾਤਮਾ! ਮੈਂ ਤੇਰਾ ਹਾਂ, ਮੇਰੇ ਪੁੱਤਰ ਵੀ ਤੇਰੇ ਹਨ, ਮੇਰੇ ਸਿੱਖ ਵੀ ਤੇਰੇ ਹਨ, ਬਸ ਇੱਕ ਕ੍ਰਿਪਾ ਮੇਰੇ ਉੱਪਰ ਕਰੀਂ, ਜਿਵੇਂ ਅੱਜ ਸੁੱਤਿਆਂ ਪੁੱਤਰਾਂ ਨੂੰ ਦੇਖ ਕੇ, ਸਿੱਖਾਂ ਨੂੰ ਦੇਖ ਕੇ ਮੈਂ ਕੇਵਲ ਤੇਰੀ

ਯਾਦ ਵਿੱਚ ਜੁੜਿਆ ਹਾਂ ਤੇ ਕੱਲ ਇਹਨਾਂ ਦੇ ਟੁੱਕੜੇ ਚਮਕੌਰ ਦੀ ਗੜ੍ਹੀ ਵਿੱਚੋਂ ਬਾਹਰ ਦੇਖ ਕੇ ਮੈਨੂੰ ਅੰਦਰ ਦਾ ਟਿਕਾਅ ਤੇ ਸਿਮਰਨ ਦੀ ਦਾਤ ਦੇ ਦੇਈਂ। ਮੈਂ ਹੋਰ ਕੁੱਝ ਨਹੀਂ ਮੰਗਦਾ, ਮੇਰੇ ਅੰਦਰ ਦੀ ਅਡੋਲਤਾ ਮੈਨੂੰ ਦੇਈਂ।

ਗੁਰੂ ਕੇ ਸਿੱਖੋ! ਉਹ ਸੁਰਤ ਪਿਤਾ ਦਾ ਸੀਸ ਦੇਖ ਕੇ ਵੀ ਨਹੀਂ ਖਿੰਡੀ। ਉਹ ਸੁਰਤ ਆਨੰਦਪੁਰ ਸਾਹਿਬ ਤੋਂ ਨਿਕਲ ਕੇ ਪਰਿਵਾਰ ਵਿਛੋੜੇ ਵੇਲੇ ਵੀ ਨਹੀਂ ਖਿੰਡੀ ਤੇ ਉਹ ਸੁਰਤ ਪੁੱਤਰਾਂ ਤੇ ਸਿੱਖਾਂ ਨੂੰ ਭੁੱਖਿਆਂ ਦੇਖ ਕੇ ਵੀ ਨਹੀਂ ਖਿੰਡੀ। ਕਿਉਂ, ਕਿਉਂਕਿ ਇਸ ਸੁਰਤ ਦੇ ਮਾਲਕ ਨੇ ਕਦੀ ਪਉਂਟਾ ਸਾਹਿਬ ਦੀ ਧਰਤੀ 'ਤੇ ਜਿਹੜੇ ਤੂੰਹੀ ਤੂੰਹੀ ਦੇ ਗੀਤ ਅਲਾਪੇ ਸਨ, ਮੈਂ ਸੋਚਦਾ ਹਾਂ ਉਸ ਦਿਨ ਤਾਂ ਸਾਰੇ ਸੁੱਖ ਸਨ, ਪੁੱਤਰ ਤੇਰੇ ਕੋਲ ਸਨ, ਤੇਰੇ ਕੋਲ ਮਹਿਲ ਸਨ। ਅੱਜ ਤਾਂ ਚਮਕੌਰ ਦੀ ਗੜ੍ਹੀ ਵਿੱਚ ਕੋਈ ਸੁੱਖ ਨਹੀਂ, ਪਰ ਤੇਰੇ ਕੋਲ ਤੂੰਹੀ ਤੂੰਹੀ ਦੀ ਧੁਨੀ ਉਹੀ ਹੈ ਜਿਹੜੀ ਪਉਂਟਾ ਸਾਹਿਬ ਦੀ ਧਰਤੀ ਵਿੱਚ ਸੁੱਖ ਵਿੱਚ ਵੀ ਤੇਰੇ ਕੋਲ ਸੀ।

ਹਜ਼ੂਰ ਦੀ ਅਰਦਾਸ ਤੋਂ ਬਾਅਦ, ਭਾਈ ਮਦਨ ਸਿੰਘ, ਭਾਈ ਕਾਠਾ ਸਿੰਘ ਨੇ ਦੇਖਿਆ ਕਿ ਦਾਤਾ ਜੀ ਰਾਤ ਨੂੰ ਬਾਹਰ ਕਿਵੇਂ ਟਹਿਲਦੇ ਪਏ ਹਨ। ਕੋਲ ਆ ਕੇ ਭਾਈ ਮਦਨ ਸਿੰਘ ਨੇ ਬੇਨਤੀ ਕੀਤੀ, ਸਤਿਗੁਰੂ! ਆਪ ਰਾਤ ਨੂੰ ਇਸ ਵੇਲੇ ? ਇੱਕੋ ਇਸ਼ਾਰਾ ਕੀਤਾ, ਅੱਖਾਂ ਕਿਸੇ ਗੰਭੀਰਤਾ ਵਿੱਚ ਜੁੜੀਆਂ ਸਨ, ਨੇਤਰਾਂ ਵਿੱਚ ਨੂਰ ਦੀ ਇੱਕ ਝਲਕ ਪੈਂਦੀ ਪਈ ਸੀ। ਕਹਿਣ ਲੱਗੇ ਮਦਨ ਸਿੰਘ ਖ਼ਾਮੋਸ਼, ਕੋਲ ਹੋ ਕੇ ਇੱਕ ਬਚਨ ਕਿਹਾ–ਇੱਕ ਕੰਮ ਕਰ ਦਿਉ। ਰਾਤ ਤੁਸੀਂ ਮੰਗ ਕੇ ਸੇਵਾ ਲਈ ਸੀ ਕਿ ਚਮਕੌਰ ਦੀ ਗੜ੍ਹੀ ਦੇ ਦਰਵਾਜ਼ੇ ਦੀ ਅਸੀਂ ਸੇਵਾ ਕਰਨੀ ਹੈ, ਪਰ ਮੈਂ ਤੁਹਾਡੇ ਕੋਲੋਂ ਕੁੱਝ ਨਹੀਂ ਮੰਗਦਾ, ਮੇਰੇ ਲਾਲ ਜੀ, ਬੜੇ ਥੱਕੇ ਹੋ, ਸਵੇਰੇ ਬੜੇ ਲੰਮੇ ਪੈਂਡੇ ਉੱਪਰ ਚਲੇ ਜਾਣਾ ਹੈ ਤੇ ਅੱਜ ਰਾਤ ਤੁਸੀਂ ਦੋਨੋਂ ਭਰਾ ਆਰਾਮ ਕਰ ਲਉ। ਗੁਰੂ ਨੂੰ ਪਤਾ ਹੈ ਕਿ ਸਵੇਰੇ ਭਾਣਾ ਵਾਪਰਨਾ ਹੈ। ਕਹਿਣ ਲੱਗੇ ਹਜ਼ੂਰ ਪਹਿਰਾ? ਕਹਿਣ ਲੱਗੇ ਅੱਜ ਦੀ ਰਾਤ ਦਾ ਪਹਿਰਾ ਮੈਂ ਸਿੰਘਾਂ ਦਾ ਦੇਵਾਂਗਾ। ਦੋਨੋਂ ਇਕੋ ਦੱਮ ਕੰਬ ਗਏ, ਤੁਸੀਂ ? ਕਹਿਣ ਲੱਗੇ ਉੱਚੀ ਨਾ ਬੋਲੋ। ਅੱਜ ਮੇਰੇ ਸਿੱਖ ਕਈ ਦਿਨਾਂ ਦੇ ਥੱਕੇ ਡੂੰਘੀ ਨੀਂਦ ਵਿੱਚ ਸੁੱਤੇ ਹਨ। ਅੱਜ ਇਨ੍ਹਾਂ ਨੂੰ ਰੱਜ ਕੇ ਸੌਂ ਲੈਣ ਦਿਉ। ਕੀ ਪਤਾ ਹੈ ਕਿ ਕੱਲ ਨੂੰ ਇਸ ਤਨ ਨੂੰ ਨੀਂਦ ਨਸੀਬ ਹੋਣੀ ਹੈ ਕਿ ਨਹੀਂ। ਉਹਨਾਂ ਕਿਹਾ ਦਾਤਾ ਜੀ! ਜਿਵੇਂ ਤੁਹਾਡਾ ਹੁਕਮ। ਦੋਨਾਂ ਭਰਾਵਾਂ ਨੂੰ ਵਿਸ਼ਰਾਮ ਕਰਾ ਦਿੱਤਾ।

ਰਾਤ ਬੀਤ ਗਈ ਹੈ, ਪਰ ਬਾਪੂ ਨਹੀਂ ਸੁੱਤਾ, ਸਿੱਖਾਂ ਦਾ ਗੁਰੂ ਨਹੀਂ ਸੁੱਤਾ।

ਸਵੇਰੇ ਅੰਮ੍ਰਿਤ ਵੇਲੇ ਭਿੰਨੀ ਰੈਨੜੀਏ ਹੋਈ ਹੈ। ਆਵਾਜ਼ ਦੇ ਕੇ ਪੁੱਤਰ ਉਠਾਏ ਹਨ। ਪਿਆਰਿਉ! ਪੰਜ ਉੱਠੇ ਹਨ, ਨਾਲ ਮਰਜੀਵੜੇ ਉੱਠੇ ਹਨ। ਅੰਮ੍ਰਿਤ ਵੇਲੇ ਦਾ ਦੀਵਾਨ ਸੱਜਿਆ ਹੈ। 22 ਦਸੰਬਰ ਦਾ ਅਦੁੱਤੀ ਜੰਗ ਦੁਨੀਆਂ ਦਾ ਸ਼ੁਰੂ ਹੋਣ ਲੱਗਾ ਹੈ। ਉੱਧਰ ਚਾਰ-ਚੁਫੇਰੇ ਜ਼ਫ਼ਰਨਾਮੇ ਦੇ ਮੁਤਾਬਿਕ 10 ਲੱਖ ਦਾ ਇਕੱਠ ਸੀ ਜਿਸਨੇ ਚਮਕੌਰ ਦੀ ਗੜ੍ਹੀ ਨੂੰ ਘੇਰਿਆ ਹੈ। ਸਾਹਿਬ ਕ੍ਰਿਪਾਲੂ ਨੇ ਉਸ ਵੇਲੇ ਜ਼ਫ਼ਰਨਾਮੇ ਵਿੱਚ ਜਿਹੜੇ ਸ਼ਬਦ ਵਰਤੇ, ਮੈਂ ਉਹ ਅਰਜ਼ ਕਰਨੀ ਚਾਹੁੰਦਾ ਹਾਂ, ਕਿਉਂਕਿ ਜੰਗ ਤੋਂ ਪਹਿਲਾਂ ਕੁੱਝ ਘਟਨਾਵਾਂ ਵਾਪਰੀਆਂ ਹਨ। ਪਹਿਲੀ ਘਟਨਾ ਇਹ ਸੀ ਕਿ ਬਾਹਰ ਮੁਲਖਈਆ ਹੈ। ਵਜ਼ੀਰ ਖ਼ਾਂ ਲਾਹੌਰ ਦਾ ਸੂਬਾ ਮਲੇਰ ਕੋਟਲੀਏ ਦੇ ਸੱਜਰੇ ਨੌਜਵਾਨ ਲੈ ਕੇ ਆਇਆ ਹੈ। ਉਹਨਾਂ ਨੇ ਕਿਹਾ ਕਿ ਇੱਕ ਕੰਮ ਕਰੋ। ਡਾਕਟਰ ਲਤੀਫ਼ ਲਿਖਦਾ ਹੈ ਕਿ ਇੱਕ ਏਲਚੀ ਵੀ ਆਪਣਾ ਭੇਜਿਆ। ਉਸ ਨੇ ਆ ਕੇ ਗੁਰੂ ਗੋਬਿੰਦ ਸਿੰਘ ਜੀ ਨੂੰ ਕਿਹਾ ਕਿ ਤੁਸੀਂ ਆਪਣੇ ਆਪ ਨੂੰ ਸਮਰਪਿਤ ਕਰ ਦਿਉ ਤੇ ਉਸ ਨੇ ਕੁੱਝ ਭੈੜੇ ਸ਼ਬਦ ਬੋਲੇ। ਜਦੋਂ ਭੈੜੇ ਸ਼ਬਦ ਬੋਲੇ ਤਾਂ ਅਜੀਤ ਸਿੰਘ ਨੇ ਕਿਰਪਾਨ ਧੂਹ ਲਈ ਤੇ ਏਲਚੀ ਨੂੰ ਸ਼ਬਦ ਕਹੇ ਸਨ ਕਿ ਚੇਤੇ ਰੱਖੀਂ, ਸਾਡੇ ਘਰ ਤੂੰ ਏਲਚੀ ਬਣ ਕੇ ਆਇਆ ਹੈਂ। ਜੇ ਕਿਤੇ ਤੂੰ ਮੈਨੂੰ ਥੱਲੇ ਟੱਕਰ ਗਿਆ, ਫਿਰ ਤੇਰੀਆਂ ਮੇਰੀਆਂ ਗੱਲਾਂ ਹੋਣਗੀਆਂ। ਕੋਈ ਸਮਝੌਤਾ ਨਹੀਂ, ਹੁਣ ਆਪਣੇ ਮਿਲਾਪ ਮੈਦਾਨੇ ਜੰਗ ਵਿੱਚ ਹੋਣਗੇ।

ਜਦੋਂ ਏਲਚੀ ਵਾਪਿਸ ਗਿਆ ਫਿਰ ਸ਼ਾਹੀ ਫ਼ੌਜ ਨੇ ਤੇ ਪਹਾੜੀਆਂ ਨੇ ਸੋਚਿਆ ਕਿ ਗੁਰੂ ਗੋਬਿੰਦ ਸਿੰਘ ਦੇ ਨਾਲ ਕਿੰਨੇ ਕੁ ਸਿੱਖ ਹਨ, ਅਸੀਂ ਪੌੜੀ ਲਾ ਕੇ ਫੜ ਲੈਂਦੇ ਹਾਂ। ਪਹਿਲਾ ਜਿਹੜਾ ਸੱਜਣ ਸੀ ਪੌੜੀ ਲਾ ਕੇ ਚੜ੍ਹਨ ਵਾਲਾ, ਇਸ ਦਾ ਨਾਮ ਸੀ ਨਾਹਰ ਖ਼ਾਂ। ਉਸਨੇ ਉਤੋਂ ਗੜ੍ਹੀ ਦੀ ਦੀਵਾਰ ਤੋਂ ਸਿਰ ਉੱਚਾ ਚੁੱਕਿਆ ਕਿ ਮੈਂ ਦੇਖਾਂ ਕਿੰਨੇ ਸਿੱਖ ਹਨ ਤੇ ਕਿਵੇਂ ਫੜ ਸਕਦੇ ਹਾਂ ? ਮੇਰੇ ਕਲਗੀ ਵਾਲੇ ਨੇ ਇਸ ਦੀ ਉੱਪਰ ਵਾਲੀ ਖੋਪੜੀ ਦੇਖੀ। ਜਦੋਂ ਇਸ ਦੀਆਂ ਅੱਖਾਂ ਦੇਖੀਆਂ ਤਾਂ ਇੱਕ ਤੀਰ ਭੱਥੇ ਵਿੱਚੋਂ ਕੱਢ ਕੇ ਇਸ ਨਾਹਰ ਖ਼ਾਂ ਦੀਆਂ ਅੱਖਾਂ ਵਿੱਚ ਪਰੋ ਕੇ ਧਰਤੀ ਉੱਪਰ ਸੁੱਟ ਦਿੱਤਾ। ਪਹਿਲਾ ਤੀਰ ਕਲਗੀ ਵਾਲੇ ਨੇ ਚਮਕੌਰ ਦੀ ਗੜ੍ਹੀ ਵਿੱਚ ਚਲਾਇਆ। ਦੂਜਾ ਗਨੀ ਖ਼ਾਂ ਆਇਆ। ਇਸ ਨੇ ਪੌੜੀ ਲਾਈ। ਕਲਗੀ ਵਾਲੇ ਨੇ ਉਤੋਂ ਗੁਰਜ ਮਾਰਿਆ ਇਸਦੇ ਸਿਰ ਵਿੱਚ ਤੇ ਸਿਰ ਦੀ ਮਿੱਝ ਬਾਹਰ ਆ ਗਈ ਤੇ ਜ਼ਮੀਨ ਉੱਪਰ ਡਿੱਗ ਗਿਆ। ਤੀਸਰਾ ਆਇਆ ਖ਼ਵਾਜਾ ਮਹਿਮੂਦ। ਮੇਰੇ ਸਤਿਗੁਰੂ ਨੇ ਜ਼ਫ਼ਰਨਾਮੇ ਵਿੱਚ ਉਸਨੂੰ ਖ਼ਵਾਜਾ ਮਰਦੂਦ ਲਿਖਿਆ ਹੈ। ਜ਼ਫ਼ਰਨਾਮਾ ਜਿੱਤ ਦੀ ਚਿੱਠੀ ਹੈ। ਉਸਦੇ ਕੁੱਝ ਕੁ ਬਚਨ ਮੈਂ ਆਪ ਨਾਲ ਸਾਂਝੇ ਕਰ ਦਿੰਦਾ ਹਾਂ। ਪਹਿਲਾ ਬਚਨ ਉਹਨਾਂ ਕਿਹਾ

ਔਰੰਗਜ਼ੇਬ! ਤੂੰ ਕਦੀ ਆਪਣੇ ਗਿਰੀਵਾਨ ਵਿੱਚ ਝਾਤੀ ਮਾਰ ਕੇ ਦੇਖ। ਕਈ ਮਹੀਨਿਆਂ ਦੇ 40 ਭੁੱਖੇ ਸਿੱਖ ਜਿਨ੍ਹਾਂ ਨੂੰ ਕਈ ਦਿਨਾਂ ਤੋਂ ਰੋਟੀ ਨਹੀਂ ਮਿਲੀ, ਕੇਵਲ ਰੱਬ ਦੇ ਆਸਰੇ ਉੱਪਰ ਜੀਉਣ ਵਾਲੇ 40 ਸਿੱਖ, ਉਹਨਾਂ ਨੂੰ 10 ਲੱਖ ਨੇ ਘੇਰਾ ਪਾਇਆ ਹੈ ਤੇ ਆਪਣੀ ਜ਼ਮੀਰ ਨੂੰ ਪੁੱਛ ਕੇ ਦੇਖ ਕਿ ਕੀ ਇਹ ਟਾਕਰਾ ਸੀ ? ਦੂਜੀ ਗੱਲ ਉਹਨਾਂ ਕਹੀ ਕਿ ਤੇਰੇ ਆਦਮੀ ਕਸਮਾਂ ਚੁੱਕ ਕੇ ਮੁੱਕਰੇ ਤੇ ਤੀਰਾਂ, ਬੰਦੂਕਾਂ ਤੇ ਨੇਜ਼ਿਆਂ ਨਾਲ ਕਸਮਾਂ ਤੋੜੀਆਂ ਤੇ ਚੇਤੇ ਰੱਖੀਂ, ਮੈਂ ਇਹਨਾਂ ਦੀ ਕਸਮ ਉੱਪਰ ਭਰੋਸਾ ਕੀਤਾ ਪਰ ਜਦੋਂ ਤੀਰ ਤੇ ਤਲਵਾਰਾਂ ਲੈ ਕੇ ਆਏ ਤਾਂ ਮੈਂ ਲਾਚਾਰ ਹੋ ਗਿਆ ਮੈਦਾਨ ਵਿੱਚ ਉਤਰਨ ਲਈ ਤੇ ਇੱਕ ਗੱਲ ਮੈਂ ਤੈਨੂੰ ਲਿਖ ਕੇ ਕਹਿ ਦੇਣੀ ਚਾਹੁੰਦਾ ਹਾਂ ਕਿ ਜਦੋਂ ਸਿਰ ਤੋਂ ਪਾਣੀ ਟੱਪ ਜਾਏ ਉਦੋਂ ਸਿੱਖ ਦਾ ਕੰਮ ਹੈ ਕਿਰਪਾਨ ਨੂੰ ਹੱਥ ਪਾਉਣਾ।

22 ਦਸੰਬਰ ਸੰਨ 1704 ਦਾ ਇਹ ਅਦੁੱਤੀ ਜਿਹਾ ਦਿਨ ਚੜ੍ਹਿਆ। ਹਜ਼ੂਰ ਦੇ ਕੋਲ ਸਿੱਖ ਆਏ ਹਨ। ਸਾਹਿਬ ਨੇ ਸਿੱਖਾਂ ਦੇ ਪੰਜ ਪੰਜ ਦੇ ਜੱਥੇ ਬਣਾਏ ਹਨ। ਕਈ ਸੱਜਣ ਕਹਿੰਦੇ ਹਨ ਕਿ ਅੱਠ ਜੱਥੇ ਬਣਾਏ ਹਨ। ਪਿਆਰੇ ਭਾਈ ਦਇਆ ਸਿੰਘ ਇਹਨਾਂ ਦੀ ਅਗਵਾਈ ਪਏ ਕਰਦੇ ਹਨ। ਸੋਚਿਆ ਕਿ ਅਸੀਂ ਗੜ੍ਹੀ ਵਿੱਚ ਰਹਿ ਕੇ ਵਾਰ ਕਰਾਂਗੇ ਪਰ ਉੱਧਰੋਂ 10 ਲੱਖ ਦੇ ਟਿੱਡੀ ਦੱਲ ਨੇ ਕਿਹਾ ਕਿ ਇੱਕੋ ਦੱਮ ਹਮਲਾ ਬੋਲੋ। ਇਹ 40 ਸਾਡੇ ਸਾਹਮਣੇ ਕੀ ਹਨ। ਜਦੋਂ ਬਾਹਰੋਂ ਇਕੋ ਦੱਮ ਹਮਲਾ ਕਰਨ ਲੱਗੇ ਤਾਂ ਪਿਆਰੇ ਭਾਈ ਹਿੰਮਤ ਸਿੰਘ ਜੀ ਉੱਠ ਕੇ ਸਾਹਮਣੇ ਆਏ ਹਨ। ਪੰਜਾਂ ਪਿਆਰਿਆਂ ਵਿੱਚੋਂ ਪਿਆਰੇ ਭਾਈ ਹਿੰਮਤ ਸਿੰਘ ਨੂੰ ਆਪਣੇ ਸੀਨੇ ਨਾਲ ਲਾਇਆ ਹੈ। ਕਹਿਣ ਲੱਗੇ, ਸਿੱਖਾ, ਮੈਨੂੰ ਭਰੋਸਾ ਹੈ ਕਿ ਤੂੰ ਤਾਂ ਉਸ ਦਿਨ ਦਾ ਹੀ ਆਪਣਾ ਸਿਰ ਦੇ ਚੁੱਕਾ ਹੈਂ ਜਿਸ ਦਿਨ ਮੇਰੀ ਆਵਾਜ਼ 'ਤੇ ਤੂੰ ਉੱਠ ਕੇ ਆਪਣਾ ਸਿਰ ਭੇਟਾ ਕੇਸਗੜ੍ਹ ਸਾਹਿਬ ਦੀ ਧਰਤੀ ਉੱਪਰ ਕੀਤਾ ਸੀ। ਪਿਆਰੇ ਭਾਈ ਹਿੰਮਤ ਸਿੰਘ ਨਿਕਲੇ ਹਨ, ਨਾਲ ਉਹਨਾਂ ਦੇ ਸਿੰਘ ਗਏ ਹਨ। ਇਕੋ ਦੱਮ ਦੁਸ਼ਮਣ ਦੇ ਦਲ ਉੱਪਰ ਧਾਈ ਕਰਕੇ ਪੈ ਗਏ। ਦੁਸ਼ਮਣ ਨੂੰ ਚੀਰ ਕੇ ਨਿਕਲ ਗਏ ਤੇ ਫ਼ੌਜ ਵਿੱਚੋਂ ਆਵਾਜ਼ ਆਈ ਕਿ ਜਿਹੜੇ ਗੁਰੂ ਨੇ ਪੰਜ ਪਿਆਰੇ ਬਣਾਏ ਹਨ, ਉਹਨਾਂ ਪੰਜਾਂ ਪਿਆਰਿਆਂ ਵਿੱਚੋਂ ਇੱਕ ਪਿਆਰਾ ਹੈ। ਪਿਆਰੇ ਭਾਈ ਹਿੰਮਤ ਸਿੰਘ ਹਿੰਮਤ ਦੇ ਨਾਲ ਜੂਝੇ ਹਨ। ਕਲਗੀ ਵਾਲੇ ਮਾਉਂਟੀ ਉੱਪਰ ਖਲੋਤੇ ਸ਼ਾਬਾਸ਼ੀ ਦਿੰਦੇ ਰਹੇ। ਅਖ਼ੀਰ ਵਿੱਚ ਦੇਖਿਆ ਕਿ ਪੰਜ ਸਿੰਘ ਜਿਹੜੇ ਨਾਲ ਤੁਰੇ ਹਨ ਉਹ ਸ਼ਹੀਦ ਹੋ ਗਏ। ਪਿਆਰੇ ਭਾਈ ਹਿੰਮਤ ਸਿੰਘ ਜੀ ਨੇ ਸ਼ਹਾਦਤ ਦਾ ਜਾਮ ਪੀਤਾ।

ਦੂਜਾ ਜੱਥਾ ਤਿਆਰ ਹੋਇਆ। ਸਤਿਗੁਰੂ ਸਾਨੂੰ ਆਗਿਆ ਦਿਉ। ਗੁਰੂ

ਜੀ ਨੇ ਦੂਜਾ ਜੱਥਾ ਤੋਰ ਦਿੱਤਾ। ਦਰਵਾਜ਼ਾ ਗੜ੍ਹੀ ਦਾ ਖੁੱਲ੍ਹਿਆ ਅਤੇ ਦੁਸ਼ਮਣ ਉੱਪਰ ਟੁੱਟ ਪਏ। ਕਿੰਨਾ ਸਮਾਂ ਜੂਝ ਕੇ ਲੱਖਾਂ ਨਾਲ ਸਵਾ ਲਾਖ ਸੇ ਏਕ ਲੜਾਊਂ ਵਾਲਾ ਬਚਨ ਸਤਿ ਕਰ ਦਿੱਤਾ। ਹਜ਼ੂਰ ਦਾ ਦੂਜਾ ਜੱਥਾ ਸ਼ਹੀਦ ਹੋ ਗਿਆ।

ਹਜ਼ੂਰ ਨੇ ਤੀਜਾ ਜੱਥਾ ਤੋਰਿਆ। ਜਦੋਂ ਤੀਜਾ ਜੱਥਾ ਸ਼ਹੀਦ ਹੋਇਆ ਤਾਂ ਪਿਆਰੇ ਭਾਈ ਦਇਆ ਸਿੰਘ ਗੁਰੂ ਜੀ ਕੋਲ ਆ ਗਏ। ਉਹਨਾਂ ਦੇ ਸ਼ਬਦ ਸਨ ਕਿ ਦਾਤਾ ਜੀ! ਚਾਰ ਚੁਫੇਰੇ ਦੁਸ਼ਮਣ ਨੇ ਅੱਤ ਚੁੱਕੀ ਹੋਈ ਹੈ। ਮੈਂ ਤੁਹਾਡੇ ਚਰਨਾਂ ਵਿੱਚ ਬੇਨਤੀ ਕਰਨੀ ਚਾਹੁੰਦਾ ਹਾਂ। ਹਜ਼ੂਰ ਨੇ ਕਿਹਾ, ਦੱਸੋ ਦਇਆ ਸਿੰਘ ਜੀ ! ਆਪਣੇ ਲਾਲਾਂ ਨੂੰ, ਆਪਣੇ ਸਾਹਿਬਜ਼ਾਦਿਆਂ ਨੂੰ ਲੈ ਕੇ ਕਿਸੇ ਤਰੀਕੇ ਨਾਲ ਇਥੋਂ ਨਿਕਲ ਜਾਉ। ਸਤਿਗੁਰੂ ਨੇ ਮੋਢੇ ਉੱਪਰ ਹੱਥ ਰੱਖਕੇ ਕਿਹਾ ਦਇਆ ਸਿੰਘਾ, ਇੱਕ ਗੱਲ ਚੇਤੇ ਰੱਖੀਂ ਕਿ ਮੈਂ ਪੁੱਤਰਾਂ ਤੇ ਸਿੱਖਾਂ ਵਿੱਚ ਕਦੀ ਫ਼ਰਕ ਨਹੀਂ ਜਾਣਿਆ। ਮੇਰੇ ਸਿੱਖ ਮੇਰੇ ਪੁੱਤਰਾਂ ਨਾਲੋਂ ਮੈਨੂੰ ਵੱਧ ਪਿਆਰੇ ਹਨ। ਇੰਨਾ ਸ਼ਬਦ ਅਜੇ ਕਿਹਾ ਸੀ ਕਿ ਪਹਿਲੇ ਵੱਡੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਉੱਠ ਕੇ ਬਾਹਰ ਆਏ। ਪਿਤਾ ਜੀ! ਮੈਂ ਤੁਹਾਡੇ ਚਰਨਾਂ ਵਿੱਚ ਇੱਕ ਬੇਨਤੀ ਕਰਨੀ ਚਾਹੁੰਦਾ ਹਾਂ। ਦੱਸੋ ਲਾਲ ਜੀ! ਦਾਤਾ! ਤੁਸੀਂ ਹੁਕਮ ਦਿਉ ਕਿ ਮੈਂ ਮੈਦਾਨੇ ਜੰਗ ਵਿੱਚ ਜੂਝਾਂ। ਉਸ ਵੇਲੇ ਦਇਆ ਸਿੰਘ ਦੇ ਮਨ ਉੱਪਰ ਕੀ ਬੀਤੀ ਹੋਵੇਗੀ ਕਿ ਜਦੋਂ 18 ਸਾਲ ਦਾ ਪੁੱਤਰ ਰਣ-ਤੱਤੇ ਵਿੱਚ ਜੂਝਣ ਲਈ ਆਗਿਆ ਮੰਗ ਰਿਹਾ ਹੈ। ਬੜੇ ਪਿਆਰ ਦੇ ਨਾਲ ਪਿਆਰੇ ਬਾਬਾ ਅਜੀਤ ਸਿੰਘ ਨੂੰ ਆਪਣੇ ਸੀਨੇ ਨਾਲ ਲਾਇਆ ਅਤੇ ਸ਼ਬਦ ਕਹੇ - ਮੇਰੇ ਲਾਲ ਜੀ ! ਮੈਂ ਹੋਰ ਕੁੱਝ ਨਹੀਂ ਕਹਿਣਾ ਚਾਹੁੰਦਾ। ਤੇਰੀਆਂ ਰਗਾਂ ਵਿੱਚ ਉਸਦਾ ਖ਼ੂਨ ਹੈ ਜਿਹੜਾ ਤੱਤੀ ਤਵੀ ਉੱਪਰ ਬੈਠਾ ਸੀ। ਮੇਰੀ ਗੱਲ ਨੂੰ ਸਮਝ ਲਈਂ ਕਿ ਤੂੰ ਗੁਰੂ ਗੋਬਿੰਦ ਸਿੰਘ ਦਾ ਪੁੱਤਰ ਹੈਂ ਤੇ ਜਿਸ ਦਿਨ ਤੇਰਾ ਜਨਮ ਹੋਇਆ ਸੀ, ਮੈਂ ਪਹਿਲੀ ਜੰਗ ਜਿੱਤੀ ਸੀ। ਚੇਤੇ ਰੱਖੀਂ ਮੇਰੇ ਲਾਲ! ਰਣ-ਤੱਤੇ ਵਿੱਚ ਜਾ ਪਰ ਪਿੱਠ ਦਿਖਾ ਕੇ ਮੇਰੇ ਵੱਲ ਨਾ ਆਈਂ। ਮੈਂ ਚਾਹੁੰਦਾ ਹਾਂ ਕਿ ਤੂੰ ਜਾਏਂ ਤੇ ਮੈਂ ਦੇਖਾਂ ਤਾਂ ਤੇਰੇ ਤਨ ਦੇ ਟੁੱਕੜੇ ਹੁੰਦੇ ਹੋਣ। ਕਿਹੜਾ ਦੁਨੀਆਂ ਦਾ ਪਿਉ ਹੈ ਜਿਹੜਾ ਆਪਣੇ ਪੁੱਤਰ ਨੂੰ ਇਹ ਕਹੇ ਕਿ ਮੈਂ ਦੇਖਣਾ ਚਾਹੁੰਦਾ ਹਾਂ ਤੇਰੇ ਟੁੱਕੜੇ ਹੋਣ। ਇਕ ਸ਼ਾਇਰ ਨੇ ਉਰਦੂ ਦੀ ਇੱਕ ਨਜ਼ਮ ਲਿਖੀ ਹੈ। ਉਹ ਕਹਿੰਦਾ ਹੈ ਕਿ ਬਾਬਾ ਜੀ ਦੇ ਬਚਨ ਸਨ -

*ਪਿਤਾ ਜੀ, ਨਾਮ ਕਾ ਅਜੀਤ ਹੂੰ ਜੀਤਾ ਨਾ ਜਾਊਂਗਾ।*

ਤੁਸਾਂ ਮੇਰਾ ਨਾਮ ਅਜੀਤ ਸਿੰਘ ਰੱਖਿਆ ਹੈ ਨਾ, ਕੋਈ ਤਾਕਤ ਵਾਲਾ ਮੈਨੂੰ ਜਿੱਤ ਕੇ ਲਿਜਾ ਨਹੀਂ ਸਕੇਗਾ।

*ਜੀਤਾ ਤੋ ਹੂੰ ਮਗਰ ਹਾਰ ਕੇ ਜੀਤਾ ਨਾ ਆਊਂਗਾ।*

ਜੇ ਕਿਸੇ ਜਿੱਤਣ ਦਾ ਯਤਨ ਕੀਤਾ ਤਾਂ ਮੈਂ ਜੀਊਂਦਿਆਂ ਪਿੱਛੇ ਨਹੀਂ ਆਉਣਾ। ਆਪ ਡਿਉੜੀ ਦਾ ਦਰਵਾਜ਼ਾ ਖੋਲ੍ਹਿਆ ਅਤੇ ਪੁੱਤਰ ਨੂੰ ਤੋਰਿਆ ਹੈ। ਛੋਟੇ ਬਾਬਾ ਜੁਝਾਰ ਸਿੰਘ ਜੀ ਨੂੰ ਲੈ ਕੇ ਮਉਂਟੀ ਉੱਪਰ ਆ ਗਏ ਤੇ ਨਾਲ ਕਹਿੰਦੇ ਹਨ ਜੁਝਾਰ ਸਿੰਘ ਨੂੰ ਬੇਟਾ! ਦੇਖ ਤੇਰਾ ਵੀਰ ਰਣ-ਤੱਤੇ ਵਿੱਚ ਕਿਵੇਂ ਜੂਝਦਾ ਹੈ।

ਬਾਬਾ ਅਜੀਤ ਸਿੰਘ ਨੇ ਭੱਥੇ ਵਿਚੋਂ ਤੀਰ ਕੱਢੇ। ਤੀਰ ਕਈਆਂ ਵਿਚੋਂ ਪਰੋਅ ਕੇ ਪਾਰ ਕਰ ਦਿੱਤੇ। ਜਦੋਂ ਭੱਥੇ ਦੇ ਤੀਰ ਮੁੱਕ ਗਏ ਤਾਂ ਗੁਰੂ ਕੇ ਲਾਲ ਨੇ ਹੱਥ ਵਿੱਚ ਨੇਜ਼ਾ ਫੜਿਆ। ਨੇਜ਼ੇ ਨਾਲ ਕਈਆਂ ਨੂੰ ਪਰੋਅ ਦਿੱਤਾ ਤੇ ਕਲਗੀ ਵਾਲੇ ਮਉਂਟੀ ਉੱਪਰ ਖਲੋਤੇ ਹੱਸ ਕੇ ਕਹਿਣ ਲੱਗੇ - ਦਇਆ ਸਿੰਘ, ਦੇਖ ਅੱਜ ਜੰਗ ਦਾ ਨਜ਼ਾਰਾ ਹੀ ਕੁੱਝ ਵੱਖਰਾ ਹੈ। ਉਧਰੋਂ ਆਵਾਜ਼ ਆਈ ਕਿ ਗੁਰੂ ਗੋਬਿੰਦ ਸਿੰਘ ਦਾ ਵੱਡਾ ਪੁੱਤਰ ਹੈ, ਦੇਖਿਉ ਇਹ ਜੀਉਂਦਾ ਜਾਏ ਨਾ, ਇਸਦੇ ਟੁੱਕੜੇ ਟੁੱਕੜੇ ਕਰ ਦਿਉ ਤਾਂ ਕਿ ਪਤਾ ਲੱਗ ਜਾਏ। ਪਰ ਇਹਨਾਂ ਸ਼ੁਦਾਈਆਂ ਨੂੰ ਪਤਾ ਨਹੀਂ ਕਿ ਉਸ ਨੂੰ ਤੁਸੀਂ ਕੀ ਦਿਖਾਉਣਾ ਹੈ, ਉਹ ਤਾਂ ਮਉਂਟੀ ਉੱਪਰ ਇਸ ਘੜੀ ਦੀ ਇੰਤਜ਼ਾਰ ਪਿਆ ਕਰਦਾ ਹੈ ਕਿ ਤੁਸੀਂ ਮੇਰੇ ਪੁੱਤਰ ਦੇ ਨਾਲ ਜੂਝੋ ਤਾਂ ਸਹੀ।

ਬਾਬਾ ਅਜੀਤ ਸਿੰਘ ਨੇ ਨੇਜ਼ੇ ਨਾਲ ਕਈ ਵਿੰਨ੍ਹੇ। ਅਚਨਚੇਤ ਇੱਕ ਤੁਰਕ ਦੇ ਸੀਨੇ ਵਿੱਚ ਜਦੋਂ ਨੇਜ਼ਾ ਮਾਰਿਆ ਤੇ ਪਰਤ ਕੇ ਜਦੋਂ ਕੱਢਣ ਲੱਗੇ ਤਾਂ ਉਹ ਨੇਜ਼ਾ ਅੱਗੋਂ ਟੁੱਟ ਗਿਆ। ਚਾਰ ਚੁਫੇਰੇ ਦੁਸ਼ਮਣ। ਇੱਕੋ ਦੱਮ ਗੁਰੂ ਦੇ ਲਾਲ ਨੇ ਆਪਣੀ ਕਿਰਪਾਨ ਧੂਹ ਲਈ ਅਤੇ ਕਿਰਪਾਨ ਨਾਲ ਕਈਆਂ ਦੇ ਆਹੂ ਲਾਹੇ। ਰੱਬ ਦੀ ਕਰਨੀ ਕਿ ਬਾਬਾ ਅਜੀਤ ਸਿੰਘ ਦੀ ਕਿਰਪਾਨ ਦੋ ਟੁੱਕੜੇ ਹੋ ਕੇ ਜ਼ਮੀਨ ਉੱਪਰ ਡਿੱਗ ਪਈ। ਬਿਲਕੁਲ ਹੱਥ ਵਿੱਚ ਕੋਈ ਸ਼ਸਤਰ ਨਹੀਂ। ਇਕੋ ਦੱਮ ਕਈ ਕਿਰਪਾਨਾਂ, ਕਈ ਨੇਜ਼ੇ, ਕਈ ਤੀਰ, ਕਈ ਸ਼ਸਤਰਾਂ ਨੇ ਬਾਬਾ ਅਜੀਤ ਸਿੰਘ ਨੂੰ ਘੇਰ ਲਿਆ ਤੇ ਉਸਦੇ ਸੀਨੇ ਵਿੱਚ ਤੀਰ ਪਰੋਅ ਦਿੱਤੇ। ਜਦੋਂ ਬਾਬਾ ਅਜੀਤ ਸਿੰਘ ਇੱਕੋ ਦੱਮ ਧਰਤੀ ਉੱਪਰ ਡਿੱਗੇ ਤਾਂ ਧਰਤੀ ਉੱਪਰ ਡਿੱਗਦਿਆਂ ਸਾਰ ਸ਼ਸਤਰਾਂ ਦੇ ਵਾਰ ਸ਼ੁਰੂ ਹੋਏ। ਮਉਂਟੀ ਉਤੋਂ ਜਦੋਂ ਦੇਖਿਆ ਕਿ ਮੇਰੇ ਪੁੱਤਰ ਦੇ ਟੁੱਕੜੇ ਹੋ ਗਏ ਹਨ ਤਾਂ ਉੱਚੀ ਸਾਰੀ ਆਵਾਜ਼ ਵਿੱਚ ਕਿਹਾ-

*ਜਿਸ ਕੀ ਬਸਤੁ ਤਿਸੁ ਆਗੈ ਰਾਖੈ ॥*
*ਪ੍ਰਭ ਕੀ ਆਗਿਆ ਮਾਨੈ ਮਾਥੈ ॥*
*ਉਸ ਤੇ ਚਉਗੁਨ ਕਰੈ ਨਿਹਾਲੁ ॥*
*ਨਾਨਕ ਸਾਹਿਬੁ ਸਦਾ ਦਇਆਲੁ ॥* *(ਅੰਗ ੨੬੮)*

ਅੱਜ ਕਲਗੀ ਵਾਲੇ ਦਾ ਪਹਿਲਾ ਪੁੱਤਰ ਦੁਪਹਿਰ ਢੱਲਣ ਤੋਂ ਬਾਅਦ 22 ਦਸੰਬਰ 1704 ਨੂੰ ਸ਼ਹੀਦ ਹੋਇਆ। ਪਿਆਰੇ ਭਾਈ ਦਇਆ ਸਿੰਘ ਬੋਲੇ ਨਹੀਂ, ਚੁੱਪ ਕਰ ਗਏ। ਇੰਨੀ ਦੇਰ ਨੂੰ ਹਜ਼ੂਰ ਥੱਲੇ ਉੱਤਰੇ ਤੇ ਦੇਖਿਆ ਕਿ ਬਾਬਾ ਜੁਝਾਰ ਸਿੰਘ ਜੀ ਉੱਠ ਕੇ ਆਏ। ਇਥੇ ਜਦੋਂ ਅਜੀਤ ਸਿੰਘ ਜੀ ਸ਼ਹੀਦ ਹੋਏ ਤਾਂ ਕਲਗੀ ਵਾਲੇ ਨੇ ਇੱਕ ਉਰਦੂ ਵਿੱਚ ਸ਼ਬਦ ਕਿਹਾ। ਉਸ ਵਿਦਵਾਨ ਨੇ ਲਿਖਿਆ ਹੈ-

*ਸ਼ਾਬਾਸ਼ ਪਿਸਰ, ਖ਼ੂਬ ਦਲੇਰੀ ਸੇ ਲੜੇ ਹੋ।*
*ਹਾਂ ਕਿਉਂ ਨਾ ਹੋ ਗੋਬਿੰਦ ਕੇ ਫ਼ਰਜ਼ੰਦ ਬੜੇ ਹੋ।*

ਹਜ਼ੂਰ ਥੱਲੇ ਆਏ। ਬਾਬਾ ਜੁਝਾਰ ਸਿੰਘ ਆਏ। ਉਹਨਾਂ ਦੇ ਸ਼ਬਦ ਸਨ ਪਿਤਾ ਜੀ !

*ਭਾਈ ਸੇ ਬਿਛੜ ਕਰ ਹਮੇ ਜੀਨਾ ਨਹੀਂ ਆਤਾ।*

ਅਸੀਂ ਇਕੱਠੇ ਖੇਡੇ ਹਾਂ, ਇਕੱਠੇ ਪਲੇ ਹਾਂ, ਇੱਕੋ ਜਿਹੇ ਕੱਪੜੇ ਲੈ ਕੇ ਦਿੱਤੇ, ਇੱਕੋ ਘਰ ਵਿੱਚ ਰਹੇ ਪਰ ਮੇਰੇ ਕੋਲੋਂ ਬਰਦਾਸ਼ਤ ਨਹੀਂ ਹੁੰਦਾ ਕਿ ਉਹ ਚਲਾ ਜਾਏ ਤੇ ਮੈਂ ਪਿੱਛੇ ਰਹਿ ਜਾਵਾਂ। ਮੈਂ ਸਿਰਫ਼ ਤੁਹਾਡੇ ਕੋਲੋਂ ਇਜਾਜ਼ਤ ਲੈਣ ਆਇਆ ਹਾਂ। ਮੈਨੂੰ ਮੇਰੇ ਵੀਰ ਨਾਲ ਇਕੱਠਿਆਂ ਜਾਣ ਦਿਉ।

*ਭਾਈ ਸੇ ਬਿਛੜ ਕਰ ਹਮੇ ਜੀਨਾ ਨਹੀਂ ਆਤਾ।*
*ਸੋਨਾ ਨਹੀਂ, ਖਾਨਾ ਨਹੀਂ, ਪੀਨਾ ਨਹੀਂ ਆਤਾ।*

ਪਿਆਰੇ ਭਾਈ ਦਇਆ ਸਿੰਘ ਨੇ ਸਾਰਾ ਅੱਖਾਂ ਨਾਲ ਨਜ਼ਾਰਾ ਦੇਖਿਆ। 14 ਸਾਲ ਦੇ ਜੁਝਾਰ ਨੇ ਜਦੋਂ ਇਹ ਸ਼ਬਦ ਕਹੇ ਤਾਂ ਹਜ਼ੂਰ ਨੇ ਉਥੇ ਕਿਹਾ ਸੀ-

*ਬੇਟਾ! ਹਮ ਨੇ ਹੀ ਕਹਾ ਥਾ ਬਾਪ ਕੋ, ਜਾਨ ਦੀਜੀਏ ਧਰਮ ਪਰ।*

ਹੇ ਮੇਰੇ ਲਾਲ! ਮੈਂ ਆਪਣੇ ਬਾਪੂ ਨੂੰ ਵੀ ਤੋਰਿਆ ਤੇ ਅੱਜ ਮੈਂ ਵੱਡਿਆਂ ਭਾਗਾਂ ਵਾਲਾ ਹਾਂ ਕਿ ਮੈਂ ਆਪਣੇ ਪੁੱਤਰਾਂ ਨੂੰ ਵੀ ਤੋਰਦਾ ਪਿਆ ਹਾਂ।

*ਬੇਟਾ! ਹਮ ਨੇ ਹੀ ਕਹਾ ਥਾ ਬਾਪ ਕੋ, ਜਾਨ ਦੀਜੀਏ ਧਰਮ ਪਰ।*

*ਲੋ ਕਹਤੇ ਹੈਂ ਅਬ ਆਪ ਕੋ ਜਾਨ ਦੀਜੀਏ ਧਰਮ ਪਰ।*

ਅੱਜ ਪਿਤਾ ਪੁੱਤਰ ਨੂੰ ਮੌਤ ਵਰਨ ਲਈ ਤੋਰਦਾ ਪਿਆ ਹੈ ਤੇ ਨਾਲ ਸ਼ਬਦ ਕਹੇ ਕਿ ਮੇਰੇ ਲਾਲ! ਮੈਂ ਜਾਣ ਤੋਂ ਪਹਿਲਾਂ ਤੇਰਾ ਸ਼ਿੰਗਾਰ ਆਪ ਕਰਨਾ ਚਾਹੁੰਦਾ ਹਾਂ। ਪਿਆਰੇ ਭਾਈ ਦਇਆ ਸਿੰਘ ਦੇਖਦੇ ਪਏ ਹਨ।

*ਬਰੜਾਈ ਸੀ ਆਵਾਜ਼ ਮੇਂ ਬੋਲੇ ਗੁਰੂ ਗੋਬਿੰਦ।*
*ਪਾਲਾ ਹੈ ਤੁਮਹੇਂ ਨਾਜ਼ ਸੇ ਬੋਲੇ ਗੁਰੂ ਗੋਬਿੰਦ।*

*ਉਸ ਨੰਨ੍ਹੇ ਸੇ ਜਾਂਬਾਜ਼ ਸੇ ਬੋਲੇ ਗੁਰੂ ਗੋਬਿੰਦ।*
*ਰੋਕਾ ਨਹੀਂ ਆਗ਼ਾਜ਼ ਸੇ ਬੋਲੇ ਗੁਰੂ ਗੋਬਿੰਦ।*
*ਲੇ ਆਉ ਤਨ ਪਾਕ ਪਰ ਹਥਿਆਰ ਸਜਾ ਦੇਂ।*
*ਛੋਟੀ ਸੀ ਕਮਾਨ ਨੰਨ੍ਹੀ ਸੀ ਤਲਵਾਰ ਸਜਾ ਦੇਂ।*
*ਬੇਟਾ! ਹਮ ਦੇਤੇ ਹੈਂ ਖ਼ੰਜਰ ਇਸੇ ਸ਼ਮਸ਼ੀਰ ਸਮਝਨਾ।*
*ਨੇਜ਼ੋਂ ਕੀ ਜਗਾ ਦਾਤਾ ਕਾ ਤੁਮ ਤੀਰ ਸਮਝਨਾ।*
*ਜਿਤਨੇ ਮਰੇ ਇਸ ਸੇ ਉਨਹੇਂ ਬੇਪੀਰ ਸਮਝਨਾ।*
*ਜ਼ਖ਼ਮ ਆਏ ਤੋ ਰੋਨਾ ਨਹੀਂ ਦਲਗੀਰ ਸਮਝਨਾ।*

ਜਦੋਂ ਜ਼ਖ਼ਮ ਲੱਗੇ, ਤੇਰੇ ਸੀਨੇ ਵਿੱਚ ਕੋਈ ਵਾਰ ਹੋਵੇ ਤਾਂ ਮੇਰੇ ਬੱਚਿਆ, 14 ਸਾਲ ਦੀ ਉਮਰ ਹੈ ਦੇਖੀਂ ਸੀ ਨਾ ਕਰੀਂ।

*ਜਬ ਤੀਰ ਕਲੇਜੇ ਮੇਂ ਲਗੇ ਸੀਅ ਨਹੀਂ ਕਰਨਾ।*
*ਉਫ ਮੂੰਹ ਸੇ ਮੇਰੀ ਜਾਨ ਕਬੀ ਭੀ ਨਹੀਂ ਉਚਰਨਾ।*

ਸਿੱਖੋ! ਅੱਜ ਦੇਖੋ ਅਦੁੱਤੀ ਜੰਗ ਹੈ, ਪਿਆਰੇ ਕੋਲ ਦੇਖਦੇ ਪਏ ਹਨ ਭਾਈ ਧਰਮ ਸਿੰਘ, ਭਾਈ ਮਾਨ ਸਿੰਘ, ਭਾਈ ਦਇਆ ਸਿੰਘ, ਭਾਈ ਸੰਗਤ ਸਿੰਘ, ਭਾਈ ਸੰਤ ਸਿੰਘ, ਬਾਬਾ ਜੁਝਾਰ ਸਿੰਘ ਜੀ ਤੁਰਨ ਲੱਗੇ ਹਨ ਤੇ ਤੁਰਦਿਆਂ ਇਹ ਸ਼ਬਦ ਕਹੇ -

*ਸਾਰੇ ਸ਼ਸਤਰ ਸਜਾ ਕੇ ਜਾਉ ਸਧਾਰੋ ਤੁਮਹੇਂ ਅੱਲ੍ਹਾ ਕੋ ਸੌਂਪਾ।*
*ਮਰ ਜਾਉ ਯਾ ਮਾਰੋ ਤੁਮਹੇਂ ਅੱਲ੍ਹਾ ਕੋ ਸੌਂਪਾ।*
*ਸਿੱਖੀ ਕੋ ਉਭਾਰੋ ਤੁਮਹੇਂ ਅੱਲ੍ਹਾ ਕੋ ਸੌਂਪਾ।*
*ਰੱਬ ਕੋ ਨਾ ਬਿਸਾਰੋ ਤੁਮਹੇਂ ਅੱਲ੍ਹਾ ਕੋ ਸੌਂਪਾ।*
*ਮੇਰੇ ਲਾਲ ਜੀ, ਵਾਹਿਗੁਰੂ ਅਬ ਜੰਗ ਕੀ ਹਿੰਮਤ ਤੁਮਹੇਂ ਬਖ਼ਸ਼ੇ।*
*ਪਿਆਸੇ ਹੋ, ਜਾਉ ਜਾਮੇ ਸ਼ਹਾਦਤ ਤੁਮਹੇਂ ਬਖ਼ਸ਼ੇ।*

ਤੁਸੀਂ ਚੱਲੇ ਹੋ, ਤੁਹਾਨੂੰ ਜਾਂਦਿਆਂ ਸਾਰ ਸ਼ਹਾਦਤ ਦਾ ਜਾਮ ਮਿਲੇ। ਬਾਬਾ ਜੁਝਾਰ ਸਿੰਘ ਤੁਰੇ ਹਨ। ਇਥੇ ਅਖ਼ੀਰਲੇ ਸ਼ਬਦ ਕਹੇ ਸਨ ਬੇਟਾ!-

*ਤੁਮ ਹੀ ਹੋ ਪੰਥ ਕੇ ਬੇੜੇ ਕੇ ਖਵਈਆ।*
*ਸਿਰ ਭੇਟ ਕਰੋ ਤਾ ਕਿ ਧਰਮ ਕੀ ਚਲੇ ਨਈਆ।*
*ਲੇ ਦੇ ਕੇ ਤੁਮਹੀ ਥੇ ਮੇਰੇ ਗੁਲਸ਼ਨ ਕੇ ਬਸਈਆ।*
*ਲੋ ਜਾਉ ਰਾਹ ਤਕਤੇ ਹੈਂ ਖ਼ਲਕ ਮੇਂ ਭਈਆ।*

ਬਸ ਮੇਰੀ ਇੱਕ ਅੰਤਲੀ ਇੱਛਾ ਪੂਰੀ ਕਰ ਦੇਈਂ। ਜੁਝਾਰ ਨੇ ਕਿਹਾ ਪਿਤਾ

ਜੀ ਹੁਕਮ। ਕਹਿਣ ਲੱਗੇ ਲਾਲ ਜੀ! ਜਦੋਂ ਤੇਰੀ ਛਾਤੀ ਵਿੱਚ ਤੀਰ ਵੱਜਣ, ਬਸ, ਇੱਕ ਵਾਰੀ ਮੇਰੇ ਵੱਲ ਮੂੰਹ ਕਰ ਲਈਂ। ਮੈਂ ਤੇਰੀ ਛਾਤੀ ਵਿੱਚ ਵੱਜੇ ਹੋਏ ਤੀਰ ਦੇਖਣੇ ਚਾਹੁੰਦਾ ਹਾਂ। ਚਮਕੌਰ ਦੀ ਗੜ੍ਹੀ ਦਾ ਦਰਵਾਜ਼ਾ ਖੁੱਲ੍ਹਿਆ, ਪੁੱਤਰ ਨੂੰ ਤੋਰਿਆ ਤੇ ਆਪ ਮੇਰੀ ਸੱਚੀ ਸਰਕਾਰ ਆ ਕੇ ਮਉਂਟੀ ਉੱਪਰ ਖਲੋ ਗਏ। ਕੀਤਾ ਕੀ ਹੈ, ਦਇਆ ਸਿੰਘ ਜੀ, ਮੇਰੇ ਭੱਥੇ ਨੂੰ ਤੀਰਾਂ ਨਾਲ ਭਰ ਦਿਉ। ਮੇਰੇ ਪੁੱਤਰ ਦੀ ਉਮਰ 14 ਸਾਲਾਂ ਦੀ ਹੈ। ਮੈਂ ਚਾਹੁੰਦਾ ਹਾਂ ਕਿ ਅਜੀਤ ਤੋਂ ਅੱਗੇ ਵੱਧ ਕੇ ਚਾਰ ਕਦਮ ਸ਼ਹੀਦ ਹੋਵੇ ਤੇ ਮੈਂ ਆਪਣੇ ਪੁੱਤਰ ਨੂੰ ਆਪਣੇ ਤੀਰਾਂ ਦੀ ਛਾਂ ਥੱਲੇ ਤੋਰਾਂਗਾ।

ਇੱਧਰ ਬਾਬਾ ਜੁਝਾਰ ਸਿੰਘ ਜੂਝੇ। ਬਾਹਰੋਂ ਆਵਾਜ਼ ਆਈ ਕਿ ਇਹ ਗੁਰੂ ਗੋਬਿੰਦ ਸਿੰਘ ਦਾ ਦੂਜਾ ਪੁੱਤਰ ਹੈ, ਜੀਉਂਦਾ ਨਾ ਜਾਏ। ਉਸ ਵੇਲੇ ਕ੍ਰਿਪਾਲੂ ਜੀ ਨੇ ਆਵਾਜ਼ ਦੇ ਕੇ ਕਿਹਾ - ਜੁਝਾਰ ਬੇਟਾ! ਅੱਜ ਤੂੰ ਆਪਣੇ ਆਪ ਨੂੰ ਖ਼ੁੱਦ ਪੇਸ਼ ਕੀਤਾ ਹੈ। ਜੇ ਤੈਨੂੰ ਮੈਂ ਆਵਾਜ਼ ਮਾਰ ਕੇ ਤੋਰਦਾ ਤਾਂ ਕੌਮ ਵਿੱਚ ਕਮਜ਼ੋਰੀ ਆਉਣੀ ਸੀ। ਜਦੋਂ ਵੀ ਕਿਤੇ ਕੌਮ ਵਿੱਚ ਸਿਰਾਂ ਦੀ ਲੋੜ ਪਏਗੀ, ਤਾਂ ਬਿਨਾਂ ਬੁਲਾਉਣ ਤੋਂ ਤੇਰੀ ਉਮਰ ਦੇ ਕਈ ਜੁਝਾਰ ਪਤਾ ਨਹੀਂ ਕਦੋਂ ਘਰਾਂ ਨੂੰ ਛੱਡ ਕੇ ਤੁਰ ਪੈਣਗੇ। ਉੱਪਰ ਪਿਤਾ ਦੇ ਤੀਰਾਂ ਦੀ ਛਾਇਆ, ਥੱਲੇ ਪੁੱਤਰ ਰਣ-ਤੱਤੇ ਵਿੱਚ ਜੂਝਦਾ ਪਿਆ ਹੈ। ਜੂਝਦੇ ਜੂਝਦੇ ਸੱਕੇ ਵੀਰ ਦੇ ਤਨ ਨਾਲੋਂ ਅੱਗੇ ਨਿਕਲ ਗਏ। ਜਦੋਂ ਸਾਰੇ ਸ਼ਸਤਰ ਠੰਢੇ ਹੋ ਗਏ ਤਾਂ ਅਚਨਚੇਤ ਜਿਵੇਂ ਮਾਨੋ ਗੁਲਾਬ ਦੇ ਫੁੱਲ ਵਿੱਚ ਕੋਈ ਤਿੱਖਾ ਕੰਢਾ ਚੁਭੋ ਦੇਵੇ, ਇੱਕੋ ਦੱਮ ਪੰਜ-ਛੇ ਇਕੱਠੇ ਤੀਰ ਬਾਬਾ ਜੁਝਾਰ ਸਿੰਘ ਦੇ ਸਰੀਰ ਨੂੰ ਵਿੰਨ੍ਹ ਕੇ ਚਲੇ ਗਏ। ਜਦੋਂ ਤੀਰ ਵੱਜੇ ਤਾਂ ਉਹਨਾਂ ਨੇ ਆਪਣਾ ਚਿਹਰਾ ਮਉਂਟੀ ਵੱਲ ਕਰ ਲਿਆ। ਸੀਨੇ ਵਿੱਚ ਤੀਰ ਵੱਜੇ ਤਾਂ ਜ਼ਮੀਨ ਉੱਪਰ ਡਿੱਗੇ ਹਨ। ਇਕੋ ਦੱਮ ਸ਼ਸਤਰ ਕੱਢਣ ਲੱਗੇ ਤਾਂ ਮਉਂਟੀ ਉੱਪਰ ਖਲੋਤਿਆਂ ਜੈਕਾਰਾ ਬੁਲਾ ਕੇ ਕਿਹਾ ਕਿ -

*ਪਰਾਈ ਅਮਾਣ ਕਿਉ ਰਖੀਐ ਦਿਤੀ ਹੀ ਸੁਖੁ ਹੋਇ ॥*

*(ਅੰਗ ੧੨੪੯)*

ਉੱਧਰ 22 ਦਸੰਬਰ ਦਾ ਸੂਰਜ ਡੁੱਬਦਾ ਪਿਆ ਸੀ ਤੇ ਇੱਧਰ ਬਾਬਾ ਜੁਝਾਰ ਸਿੰਘ ਜੀ ਦੇ ਪ੍ਰਾਣ ਨਿਕਲਦੇ ਪਏ ਸਨ। ਪੁੱਤਰ ਸ਼ਹੀਦ ਹੋ ਗਏ। 22 ਦਸੰਬਰ ਦੀ ਰਾਤ ਆਈ ਹੈ। ਉੱਥੇ ਅੱਲਾ ਯਾਰ ਖ਼ਾਂ ਕਹਿੰਦਾ ਹੈ ਲੋਕੋ! ਅੱਜ ਇਨਸਾਫ਼ ਕਰਕੇ ਕਹਿ ਦਿਉ -

*ਇਨਸਾਫ ਕਰੇ ਜੀ ਮੇਂ ਜ਼ਮਾਨਾ ਤੋ ਯਕੀਂ ਹੈ।*

*ਕਹਿ ਦੋ ਗੁਰੂ ਗੋਬਿੰਦ ਕਾ ਸਾਨੀ ਹੀ ਨਹੀਂ ਹੈ।*
*ਕਰਤਾਰ ਕੀ ਸੁਗੰਧ ਨਾਨਕ ਕੀ ਕਸਮ ਹੈ।*
*ਜਿਤਨੀ ਭੀ ਹੋ ਗੋਬਿੰਦ ਕੀ ਤਾਰੀਫ਼ ਵੁਹ ਕਮ ਹੈ।*

ਉਥੇ ਸਿੰਘਾਂ ਨੇ ਗੁਰਮਤਾ ਕੀਤਾ ਤੇ ਭਾਈ ਦਇਆ ਸਿੰਘ ਨੇ ਕਿਹਾ ਦਾਤਾ! ਸਾਡੇ ਵਰਗੇ ਲੱਖਾਂ ਤੈਨੂੰ ਮਿਲ ਜਾਣਗੇ ਤੇ ਸਵੇਰੇ ਭਾਣਾ ਵਾਪਰ ਗਿਆ ਤਾਂ ਤੇਰੇ ਵਰਗਾ ਕੋਈ ਨਹੀਂ ਲੱਭਣਾ। ਸਾਡੇ ਵਰਗੇ ਤੂੰ ਕਈ ਦਇਆ ਸਿੰਘ ਪੈਦਾ ਕਰ ਲਏਂਗਾ। ਪਰ ਦਾਤਾ! ਤੇਰੇ ਵਰਗਾ ਕਿਥੋਂ ਮਿਲੇਗਾ। ਗੁਰਮਤਾ ਹੋਇਆ ਕਿ ਤੁਸੀਂ ਗੜ੍ਹੀ ਛੱਡ ਕੇ ਚਲੇ ਜਾਉ। ਹਜ਼ੂਰ ਚੱਲੇ ਹਨ। ਦਾਤਾਰ ਨੇ ਉਸ ਵੇਲੇ ਕਿਹਾ ਕਿ ਮੈਂ ਲੁੱਕ ਕੇ ਨਹੀਂ ਜਾਣਾ। ਭਾਈ ਸੰਗਤ ਸਿੰਘ ਨੂੰ ਆਪਣੀ ਕਲਗੀ ਦਿੱਤੀ ਹੈ। ਤਿੰਨ ਸਿੱਖ ਨਾਲ ਲਏ ਹਨ। ਪਿਆਰੇ ਭਾਈ ਦਇਆ ਸਿੰਘ, ਪਿਆਰੇ ਭਾਈ ਧਰਮ ਸਿੰਘ, ਪਿਆਰੇ ਭਾਈ ਮਾਨ ਸਿੰਘ। ਕਹਿਣ ਲੱਗੇ ਤਾੜੀ ਮਾਰੀ ਤੇ ਸ਼ਬਦ ਹਨ-

*ਪੀਰੇ ਹਿੰਦ ਮੇ ਰਵਦ।*

ਹਿੰਦ ਦਾ ਪੀਰ ਜਾ ਰਿਹਾ ਹੈ। ਭਾਈ ਦਇਆ ਸਿੰਘ ਕਹਿੰਦੇ ਹਨ ਦਾਤਾ! ਤੇਰੇ ਪੁੱਤਰ ਬਿਨਾਂ ਕਫ਼ਨ ਤੋਂ ਪਏ ਹਨ। ਚਿੱਤ ਕਰਦਾ ਹੈ ਮੈਂ ਘੱਟੋ ਘੱਟ ਇਨ੍ਹਾਂ ਦਾ ਚਿਹਰਾ ਢੱਕ ਜਾਵਾਂ। ਹਜ਼ੂਰ ਨੇ ਹੱਥ ਫੜ ਕੇ ਕਿਹਾ, ਦਇਆ ਸਿੰਘ! ਦੇਖੋ ਮਿੱਟੀ ਨਾਲ ਪ੍ਰੀਤ ਨਹੀਂ ਕਰੀਦੀ। ਕਿੰਨਿਆਂ ਕੁ ਦੇ ਚਿਹਰੇ ਢੱਕੇਂਗਾ, ਇੱਥੇ ਅਜੀਤ ਤੇ ਜੁਝਾਰ ਨਹੀਂ, ਇੱਥੇ ਮੇਰਾ ਪਿਆਰਾ ਹਿੰਮਤ ਸਿੰਘ ਵੀ ਸੁੱਤਾ ਹੈ, ਇੱਥੇ ਮੇਰਾ ਪਿਆਰਾ ਮੋਹਕਮ ਸਿੰਘ ਵੀ ਸੁੱਤਾ ਹੈ। ਇੱਥੇ ਮੇਰਾ ਪਿਆਰਾ ਸਾਹਿਬ ਸਿੰਘ ਵੀ ਸੁੱਤਾ ਹੈ। ਇੱਥੇ ਭਾਈ ਆਲਮ ਸਿੰਘ ਵੀ ਸੁੱਤਾ ਹੈ। ਇਥੇ ਭਾਈ ਦੇਵਾ ਸਿੰਘ ਵੀ ਸੁੱਤਾ ਹੈ। ਇੱਥੇ ਭਾਈ ਕੋਠਾ ਸਿੰਘ ਵੀ ਸੁੱਤਾ ਹੈ। ਜੇ ਸਿੱਖਾਂ ਦੇ ਤਨ ਨਗਨ ਹਨ ਤਾਂ ਪੁੱਤਰਾਂ ਦੇ ਤਨ ਦਾ ਕੁੱਝ ਨਹੀਂ ਵਿਗੜਦਾ। ਹਜ਼ੂਰ ਕ੍ਰਿਪਾਲੂ ਜੀ ਪੁੱਤਰਾਂ ਦੇ ਤਨ ਨੂੰ ਦੇਖ ਕੇ ਮੁਸਕੁਰਾ ਕੇ ਚਲੇ ਗਏ। ਚਾਰ ਪੁੱਤਰ ਤੇ ਇਕ ਮਾਂ ਗਈ।

ਸਾਹਿਬ ਜਦੋਂ ਚਮਕੌਰ ਦੀ ਗੜ੍ਹੀ ਵਿੱਚੋਂ ਨਿਕਲ ਗਏ ਤਾਂ ਮਾਛੀਵਾੜੇ ਦੇ ਜੰਗਲਾਂ ਨੂੰ ਜਾ ਪਹੁੰਚੇ। ਉਥੇ ਚਮਕੌਰ ਦੀ ਗੜ੍ਹੀ ਵਿੱਚ ਬੀਬੀ ਸ਼ਰਨ ਕੌਰ ਆਈ ਤੇ ਉਸ ਨੇ ਚਿੱਖਾ ਬਣਾ ਕੇ ਲਾਮਬੂ ਲਾਇਆ। ਇੰਨੀ ਦੇਰ ਨੂੰ ਹਕੂਮਤ ਨੇ ਦੇਖਿਆ ਤੇ ਬੀਬੀ ਸ਼ਰਨ ਕੌਰ ਨੂੰ ਬਲਦੇ ਹੋਏ ਲਾਮਬੂ ਵਿੱਚ ਸੁੱਟ ਦਿੱਤਾ। ਕਿਸੇ ਨੂੰ ਇਹ ਨਹੀਂ ਸੀ ਪਤਾ ਕਿ ਕਲਗੀ ਵਾਲੇ ਦੇ ਪੁੱਤਰਾਂ ਦਾ ਸਸਕਾਰ ਕਿੱਥੇ ਹੋਇਆ ਹੈ। ਅੱਲਾ ਯਾਰ ਖ਼ਾਂ ਜੋਗੀ ਨੇ ਇੱਕ ਸ਼ੇਅਰ ਲਿਖਿਆ। ਉਹ ਕਹਿੰਦਾ ਹੈ

ਕਿ ਹਿੰਦੁਸਤਾਨ ਤੀਰਥਾਂ ਦਾ ਦੇਸ਼ ਹੈ। ਉਹ ਕਹਿੰਦਾ ਹੈ ਐ ਖਾਲਸਾ! ਬਾਹਰ ਭਟਕਣ ਦੀ ਥਾਂ ਤੂੰ ਚਮਕੌਰ ਦੀ ਗੜ੍ਹੀ ਵਿੱਚ ਆਈਂ ਤੇ ਗੁਰੂ ਕਲਗੀ ਵਾਲੇ ਦੇ ਪੁੱਤਰ ਜਿੱਥੇ ਸ਼ਹੀਦ ਹੋਏ ਹਨ, ਇਸ ਮਿੱਟੀ ਨੂੰ ਚੁੱਕ ਕੇ ਮੱਥੇ ਉੱਪਰ ਲਾਈਂ। ਕਹਿੰਦਾ ਹੈ ਮੈਨੂੰ ਤਾਂ ਇੰਝ ਪ੍ਰਤੀਤ ਹੁੰਦਾ ਹੈ ਕਿ ਜਿਹੜੀ ਸੂਰਜ ਦੀ ਚਮਕ ਧਰਤੀ ਉੱਪਰ ਪੈਂਦੀ ਹੈ, ਇਹ ਚਮਕ ਵੀ ਚਮਕੌਰ ਦੀ ਗੜ੍ਹੀ ਵਿੱਚੋਂ ਨਿਕਲ ਕੇ ਗਈ ਹੈ। ਉਸ ਨੇ ਸ਼ਬਦ ਵਰਤੇ-

*ਬਸ ਹਿੰਦ ਮੇਂ ਏਕ ਤੀਰਥ ਹੈ ਯਾਤਰਾ ਕੇ ਲੀਏ।*
*ਕਟਾਏ ਬਾਪ ਨੇ ਬੱਚੇ ਜਹਾਂ ਖ਼ੁਦਾ ਕੇ ਲੀਏ।*
*ਚਮਕ ਹੈ ਮਿਹਰ ਕੀ ਚਮਕੌਰ ਤੇਰੇ ਜ਼ੱਰੋਂ ਮੇਂ।*
*ਯਹੀਂ ਸੇ ਸਿਤਾਰੇ ਬਨ ਕੇ ਗਏ ਆਸਮਾਂ ਕੇ ਲੀਏ।*

ਗੁਰਮੁਖੋ! ਆਉ, ਅਸੀਂ ਕਰਜ਼ ਤਾਂ ਨਹੀਂ ਉਤਾਰ ਸਕਦੇ, ਪਰ ਘੱਟੋ ਘੱਟ ਬਾਬਾ ਅਜੀਤ ਸਿੰਘ ਤੇ ਬਾਬਾ ਜੁਝਾਰ ਸਿੰਘ ਵਰਗੇ ਆਪਣੇ ਸਰੂਪ ਬਣਾ ਲਈਏ। ਸਤਿਗੁਰੂ ਮੇਹਰ ਕਰਨ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ।

*ਵਾਹਿਗੁਰੂ ਜੀ ਕਾ ਖਾਲਸਾ ॥*
*ਵਾਹਿਗੁਰੂ ਜੀ ਕੀ ਫਤਹਿ ॥*

# ਸਾਕਾ ਸਰਹੰਦ

ਪਰਮ ਸਨਮਾਨ ਯੋਗ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਇਮਾਨ ਸਤਿਸੰਗੀ ਜਨੋਂ! ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਗੁਰੂ ਕਲਗੀਧਰ ਸੱਚੇ ਪਾਤਿਸ਼ਾਹ ਜੀ ਚਮਕੌਰ ਦੀ ਗੜ੍ਹੀ ਵਿੱਚੋਂ 22 ਦਸੰਬਰ ਸੰਨ 1704 ਦੀ ਰਾਤ ਨੂੰ ਨਿਕਲੇ ਹਨ ਤੇ ਆਪਣੇ ਨਾਲ ਪੰਜਾਂ ਪਿਆਰਿਆਂ ਵਿੱਚੋਂ ਦੋ ਪਿਆਰੇ ਭਾਈ ਦਇਆ ਸਿੰਘ ਜੀ, ਭਾਈ ਧਰਮ ਸਿੰਘ ਜੀ ਅਤੇ ਇਹਨਾਂ ਤੋਂ ਇਲਾਵਾ ਇੱਕ ਸਿੱਖ ਭਾਈ ਸਾਹਿਬ ਭਾਈ ਮਾਨ ਸਿੰਘ ਜੀ ਨੂੰ ਨਾਲ ਲਿਆ। ਤੁਰਨ ਤੋਂ ਪਹਿਲਾਂ ਭਾਈ ਸੰਗਤ ਸਿੰਘ ਜੀ ਦੇ ਸੀਸ ਉੱਤੇ ਆਪਣੀ ਦਸਤਾਰ ਬੰਨ੍ਹੀ, ਆਪਣੇ ਵੱਲੋਂ ਕਲਗੀ ਸਜਾਈ। ਕ੍ਰਿਪਾਲੂ ਦਾਤਾ ਜੀ ਜਦੋਂ ਚਮਕੌਰ ਦੀ ਗੜ੍ਹੀ ਵਿੱਚੋਂ ਨਿਕਲੇ ਤਾਂ ਚਰਨਾਂ ਵਿੱਚ ਜੋੜਾ ਨਹੀਂ, ਕੋਲ ਥੱਲੇ ਨੀਲਾ ਘੋੜਾ ਨਹੀਂ। ਮੇਰੀ ਸੱਚੀ ਸਰਕਾਰ ਨੇ ਕਿਹਾ, ਭਾਈ ਦਇਆ ਸਿੰਘ, ਭਾਈ ਮਾਨ ਸਿੰਘ ਜੀ, ਇਸ ਤਾਰੇ ਦੀ ਸੇਧ 'ਤੇ ਮੈਨੂੰ ਮਿਲਿਓ, ਆਪਾਂ ਪਰਤ ਕੇ ਇਕੱਠੇ ਹੋਵਾਂਗੇ। ਤਿੰਨੇ ਵੱਖ-ਵੱਖ ਸਿੱਖ ਨਿਕਲੇ ਹਨ।

ਕ੍ਰਿਪਾਲੂ ਦਾਤਾ ਜੀ ਤੁਰਦੇ ਹੋਏ ਮਾਛੀਵਾੜੇ ਜਿਥੇ ਗੁਰਦੁਆਰਾ ਚਰਨ ਕਮਲ ਹੈ, ਇੱਥੇ ਕਦੀ ਬਾਗ਼ ਸੀ ਭਾਈ ਗੁਲਾਬੇ ਤੇ ਭਾਈ ਪੰਜਾਬੇ ਦਾ। ਇਹ ਗੁਰੂ ਘਰ ਦੇ ਮਸੰਦ ਸਨ। ਅੱਜ ਮੇਰੇ ਦਾਤਾ ਕਈ ਦਿਨਾਂ ਦੇ ਥੱਕੇ ਹੋਏ ਬਾਗ਼ ਵਿੱਚ ਗਏ। ਅੱਜ ਇੱਧਰ ਕਕਰੀਲੀ ਪੋਹ ਦੀ ਰਾਤ ਹੈ। ਇਹ ਪਤਾ ਨਹੀਂ ਕਿ ਮੇਰੇ ਜ਼ੋਰਾਵਰ ਤੇ ਫਤਹਿ ਸਿੰਘ ਕਿੱਥੇ ਹੋਣਗੇ, ਮੇਰੀ ਬੁੱਢੜੀ ਮਾਂ ਕਿੱਥੇ ਹੋਵੇਗੀ, ਸਭ ਕੁੱਝ ਭੁਲਾ ਕੇ ਅੱਜ ਤਾਰਿਆਂ ਦੀ ਛਾਵੇਂ ਦੋ ਪੁੱਤਰ ਕੁਰਬਾਨ ਕਰਕੇ ਉਸ ਪਿਆਰੇ ਨੂੰ ਮੁਖ਼ਾਤਬ ਕਰਕੇ ਇੱਕ ਰੱਬੀ ਗੀਤ ਗਾਇਆ ਹੈ। ਉਹ ਗੀਤ ਤੁਸੀਂ ਕੀਰਤਨ ਵਿੱਚ ਸੁਣਦੇ ਹੋ -

*ਮਿਤ੍ਰ ਪਿਆਰੇ ਨੂੰ ਹਾਲੁ ਮੁਰੀਦਾਂ ਦਾ ਕਹਣਾ॥*

ਕੋਈ ਗਿਲਾ ਨਹੀਂ, ਕੋਈ ਸ਼ਿਕਵਾ ਨਹੀਂ, ਮੇਰੇ ਦਾਤੇ ਨੇ ਰੱਬ ਨੂੰ ਕੋਈ ਉਲਾਹਮਾ ਨਹੀਂ ਦਿੱਤਾ। ਸ਼ਬਦ ਕਹੇ ਕਿ ਮੇਰੇ ਪਿਆਰੇ ਮਿੱਤਰ ਅਕਾਲ ਪੁਰਖ ਨੂੰ ਮੇਰਾ ਸੰਦੇਸ਼ਾ ਦੇ ਦਿਉ। ਸਿਆਲ ਦੀ ਕਕਰੀਲੀ ਰਾਤ ਹੈ, ਚਾਰ-ਚੁਫੇਰੇ ਲੋਕ ਆਪਣੇ ਘਰਾਂ ਵਿੱਚ ਰਜ਼ਾਈਆਂ ਦਾ ਨਿੱਘ ਪਏ ਮਾਣਦੇ ਹਨ। ਅੱਜ ਮੈਂ ਸੱਥਰ 'ਤੇ

ਪਿਆ ਹਾਂ, ਸਿਰਹਾਣੇ ਮੈਂ ਟਿੰਡ ਨੂੰ ਰੱਖਿਆ ਹੈ, ਸੀਨੇ ਨਾਲ ਮੈਂ ਆਪਣੀ ਕਿਰਪਾਨ ਨੂੰ ਲਾਇਆ ਹੈ, ਮੇਰੇ ਪਿਆਰੇ ਮਿੱਤਰ ਨੂੰ ਕਹਿ ਦੇਈਂ ਕਿ ਮੈਂ ਪੁੱਤਰਾਂ ਦੇ ਜਾਣ ਤੋਂ ਬਾਅਦ ਸੱਥਰਾਂ 'ਤੇ ਸੌਂ ਕੇ ਟਿੰਡਾਂ ਦੇ ਸਿਰਹਾਣੇ ਬਣਾ ਕੇ ਮੈਂ ਤੇਰਾ ਸ਼ੁਕਰ ਕਰਾਂਗਾ। ਤੇਰੇ ਬਾਝੋਂ ਮੇਰੇ ਮਾਲਕਾ, ਨਿੱਘੀਆਂ ਰਜ਼ਾਈਆਂ ਰੋਗ ਹਨ, ਤੇਰੇ ਤੋਂ ਬਿਨਾਂ ਸੁਰਾਹੀਆਂ ਤੇ ਪਿਆਲੇ ਖ਼ੰਜਰ ਹਨ, ਤੇਰੇ ਤੋਂ ਬਿਨਾਂ ਜ਼ਿੰਦਗੀ ਜੀਉਣਾ ਕਸਾਈਆਂ ਦਾ ਬਿੰਗ ਸਹਿਣਾ ਹੈ। ਮੈਨੂੰ ਟਿੰਡ ਦਾ ਸਿਰਾਹਣਾ ਦੇ ਦੇਈਂ, ਮੈਨੂੰ ਤੂੰ ਸੱਥਰਾਂ ਦਾ ਵਿਛਾਉਣਾ ਦੇ ਦੇਈਂ, ਮੈਨੂੰ ਪੁੱਤਰਾਂ ਦੀਆਂ ਲਾਸ਼ਾਂ ਦੇਖਣ ਦੇ ਨਜ਼ਾਰੇ ਦੇ ਦੇਈਂ, ਮੈਨੂੰ ਭੁੱਖ ਤੇ ਪਿਆਸ ਦੇ ਦੇਈਂ ਪਰ ਕਦੀ ਉਹ ਦਿਨ ਨਾ ਲੈ ਕੇ ਆਈਂ ਜਿਸ ਦਿਨ ਮੇਰੇ ਦਾਤਿਆ, ਮੈਂ ਤੇਰੇ ਚਰਨਾਂ ਤੋਂ ਟੁੱਟ ਜਾਵਾਂ। ਕਹਿਣ ਲੱਗੇ -

*ਮਿਤ੍ਰ ਪਿਆਰੇ ਨੂੰ ਹਾਲੁ ਮੁਰੀਦਾਂ ਦਾ ਕਹਣਾ ॥*
*ਤੁਧੁ ਬਿਨੁ ਰੋਗੁ ਰਜਾਈਆਂ ਦਾ ਓਢਣ ਨਾਗ ਨਿਵਾਸਾਂ ਦੇ ਰਹਣਾ ॥*
*ਸੂਲ ਸੁਰਾਹੀ ਖੰਜਰ ਪਿਆਲਾ ਬਿੰਗ ਕਸਾਈਆਂ ਦਾ ਸਹਣਾ ॥*
*ਯਾਰੜੇ ਦਾ ਸਾਨੂੰ ਸਥਰ ਚੰਗਾ ਭਠ ਖੇੜਿਆਂ ਦਾ ਰਹਿਣਾ ॥*

*(ਖਿਆਲ ਪਾ: ੧੦)*

ਸਾਹਿਬ ਰਾਤ ਸੁੱਤੇ ਹਨ ਤੇ ਭਾਈ ਸਾਹਿਬ ਭਾਈ ਵੀਰ ਸਿੰਘ ਲਿਖਦੇ ਹਨ ਕਿ ਦਾਤੇ ਦੇ ਅੰਗੂਠੇ ਦੇ ਉੱਪਰ ਇੱਕ ਛੱਲਾ ਸੀ। ਜਦੋਂ ਤੀਰ ਚਲਾਉਂਦੇ ਸਨ ਤਾਂ ਉਸ ਛੱਲੇ ਨਾਲ ਤੀਰ ਦੀ ਨੋਕ ਨੂੰ ਪਿਛਲੇ ਪਾਸੇ ਫੜਨਾ। ਉਸ ਛੱਲੇ ਵਿੱਚ ਹੀਰਿਆਂ ਦੀਆਂ ਕਣੀਆਂ ਚਮਕਦੀਆਂ ਸਨ। ਪਿਆਰੇ ਭਾਈ ਦਇਆ ਸਿੰਘ, ਪਿਆਰੇ ਭਾਈ ਧਰਮ ਸਿੰਘ ਤੇ ਭਾਈ ਮਾਨ ਸਿੰਘ ਤੁਰੇ ਜਾਂਦੇ ਹਨ ਤਾਰਿਆਂ ਦੀ ਸੇਧ ਉੱਪਰ। ਦੇਖਿਆ ਕਿ ਦੂਰੋਂ ਉਸ ਛੱਲੇ ਵਿੱਚੋਂ ਹੀਰੇ ਚਮਕੇ ਹਨ। ਜਦੋਂ ਹੀਰਿਆਂ ਦੀ ਚਮਕ ਦੇਖੀ ਤਾਂ ਪਿਆਰੇ ਭਾਈ ਦਇਆ ਸਿੰਘ ਕਹਿੰਦੇ ਹਨ, ਇੰਝ ਲੱਗਦਾ ਹੈ ਕਿ ਕੋਈ ਸਰੀਰ ਟਿੰਡ ਦਾ ਸਿਰਹਾਣਾ ਕਰਕੇ ਪਿਆ ਹੈ। ਕੋਲ ਹੋਏ ਤਾਂ ਗੁਰੂ ਜੀ ਨੂੰ ਵੇਖ ਕੇ ਬੜੇ ਪ੍ਰਸੰਨ ਹੋਏ।

ਸਾਹਿਬ ਕ੍ਰਿਪਾਲੂ ਦੇ ਕੋਲ ਆਏ ਤਾਂ ਉਸ ਵੇਲੇ ਹਜ਼ੂਰ ਭਾਵੇਂ ਗੂੜ੍ਹੀ ਨੀਂਦ ਵਿੱਚ ਹਨ, ਪਰ ਸੁੱਤਿਆਂ ਵੀ ਪਿਆਰੇ ਦੀ ਯਾਦ ਵਿੱਚ ਜੁੜੇ ਹੋਏ ਹਨ। ਕ੍ਰਿਪਾਲੂ ਦਾਤਾ ਜੀ ਦੇ ਚਰਨਾਂ ਵਿੱਚ ਛਾਲੇ ਸਨ। ਮੇਰੇ ਬਾਬੇ ਦਾ ਜਾਮਾ ਝਾੜੀਆਂ ਨਾਲ ਅੜ ਕੇ ਲੀਰੋ ਲੀਰ ਹੋ ਚੁੱਕਾ ਸੀ। ਪਿਆਰੇ ਭਾਈ ਦਇਆ ਸਿੰਘ ਕਹਿੰਦੇ ਹਨ ਕਿ ਆਵਾਜ਼ ਨਾ ਦਿਉ, ਅੱਜ ਮੇਰੇ ਸਾਈਂ ਨੂੰ ਰੱਜ ਕੇ ਨੀਂਦ ਮਾਨਣ ਦਿਉ। ਆਵਾਜ਼ ਨਾ ਦਿੱਤੀ, ਪਰ ਇੰਨੇ ਵੱਡੇ ਗੁਰਸਿੱਖ ਕੋਲੋਂ ਨਾ ਰਿਹਾ ਗਿਆ, ਕਲਗੀ ਵਾਲੇ ਦੇ ਚਰਨ ਫੜੇ, ਆਪਣੇ ਸੀਸ ਨੂੰ ਝੁਕਾਇਆ, ਅੱਖਾਂ ਦੇ ਨੀਰ ਨਾਲ ਚਰਨ

ਧੋ ਦਿੱਤੇ ਤੇ ਜਦੋਂ ਚਰਨਾਂ ਨੂੰ ਚੁੰਮਿਆ ਤਾਂ ਹਜ਼ੂਰ ਨੇ ਇਕੋ ਦੱਮ ਸਿਰੀ ਸਾਹਿਬ ਨੂੰ ਹੱਥ ਪਾਇਆ। ਕਹਿਣ ਲੱਗੇ ਕੌਣ ? ਤੇ ਦੇਖਿਆ ਕੋਲ ਭਾਈ ਦਇਆ ਸਿੰਘ, ਭਾਈ ਧਰਮ ਸਿੰਘ ਤੇ ਭਾਈ ਮਾਨ ਸਿੰਘ ਖਲੋਤੇ ਹਨ। ਕਹਿੰਦੇ ਹਨ ਕਿ ਕਦੀ ਭਾਈ ਮਾਨ ਸਿੰਘ ਦੀਆਂ ਅੱਖਾਂ ਵਿੱਚ ਪਾਣੀ ਨਹੀਂ ਸੀ ਆਇਆ ਪਰ ਕਲਗੀ ਵਾਲੇ ਦੀ ਇਸ ਹਾਲਤ ਨੂੰ ਦੇਖ ਕੇ ਮਾਨ ਸਿੰਘ ਜੀ ਦੀਆਂ ਅੱਖਾਂ ਨੀਰ ਨਾਲ ਛੱਲਕ ਗਈਆਂ। ਮੇਰੇ ਦਾਤੇ ਨੇ ਇੱਕ ਇੱਕ ਨੂੰ ਘੁੱਟ ਕੇ ਗਲੇ ਨਾਲ ਲਾਇਆ, ਪਿਆਰ ਦਿੱਤਾ ਤੇ ਅਸੀਸਾਂ ਨਾਲ ਨਿਵਾਜਿਆ। ਫਿਰ ਕਿਹਾ ਮਾਨ ਸਿੰਘ ਜੀ! ਪਿਆਸ ਲੱਗੀ ਹੈ ਕਿਤੇ ਪਾਣੀ ਦਾ ਪ੍ਰਬੰਧ ਹੋ ਸਕਦਾ ਹੈ ?

ਭਾਈ ਵੀਰ ਸਿੰਘ ਲਿਖਦੇ ਹਨ ਕਿ ਮੋਢੇ ਉੱਪਰ ਚੁੱਕਿਆ ਭਾਈ ਮਾਨ ਸਿੰਘ ਨੇ ਤੇ ਖੂਹ ਦੇ ਕੋਲ ਲੈ ਗਏ। ਟਿੰਡ ਦੇ ਨਾਲ ਪਾਣੀ ਬਾਹਰ ਕੱਢਿਆ। ਉਸ ਵੇਲੇ ਪਿਆਰੇ ਭਾਈ ਦਇਆ ਸਿੰਘ ਨੇ ਆਪਣੇ ਹੱਥਾਂ ਦੇ ਨਾਲ ਜੱਲ ਛਕਾਇਆ, ਪਰ ਜ਼ਬਾਨ ਤੋਂ ਕੁੱਝ ਨਹੀਂ ਬੋਲੇ। ਹਜ਼ੂਰ ਨੇ ਕਿਹਾ, ਪਿਆਰੇ ਭਾਈ ਦਇਆ ਸਿੰਘ! ਅੱਜ ਅਸੀਂ ਟਿੱਕ ਕੇ ਬਾਣੀ ਸੁਣਾਂਗੇ ਤੇ ਤੁਸੀਂ ਸਾਰਾ ਨਿਤਨੇਮ ਸਾਨੂੰ ਆਪਣੀ ਰਸਨਾ ਤੋਂ ਸੁਣਾਉ। ਚੌਂਕੜਾ ਮਾਰ ਕੇ ਬਾਗ਼ ਵਿੱਚ ਬੈਠ ਗਏ। ਭਾਈ ਦਇਆ ਸਿੰਘ ਨੇ ਬਾਣੀ ਪੜ੍ਹਨੀ ਸ਼ੁਰੂ ਕੀਤੀ। ਕਲਗੀ ਵਾਲੇ ਸਰੂਰ ਵਿੱਚ ਆਏ। ਹਜ਼ੂਰ ਕ੍ਰਿਪਾਲੂ ਜੀ ਨੇ ਬਾਣੀ ਸੁਣੀ। ਇਥੇ ਗੁਲਾਬੇ ਦਾ ਨੌਕਰ ਆਇਆ। ਉਸਨੇ ਦੇਖਿਆ ਕਿ ਬਾਗ਼ ਵਿੱਚ ਚਾਰ ਜਣੇ ਬੈਠੇ ਹਨ। ਘਰ ਗਿਆ, ਤੇ ਦੱਸਿਆ ਕਿ ਅੱਜ ਬਾਗ਼ ਵਿੱਚ ਚਾਰ ਸਰੀਰ ਆਏ ਹਨ। ਉਹਨਾਂ ਵਿੱਚੋਂ ਇੱਕ ਦੇ ਤਾਂ ਤਨ ਦੇ ਕੱਪੜੇ ਵੀ ਲੀਰੋ ਲੀਰ ਹਨ ਅਤੇ ਉਹਨਾਂ ਦੇ ਪੈਰਾਂ ਵਿੱਚ ਛਾਲੇ ਹਨ। ਜਦੋਂ ਨੌਕਰ ਨੇ ਦੱਸਿਆ ਤਾਂ ਗੁਲਾਬਾ ਤੇ ਪੰਜਾਬਾ ਆਏ। ਦੇਖਿਆ ਕਿ ਇਹ ਤਾਂ ਕਲਗੀ ਵਾਲਾ ਦਾਤਾ ਹੈ। ਆ ਕੇ ਨਮਸਕਾਰ ਕੀਤੀ। ਇੰਨੀ ਦੇਰ ਨੂੰ ਇਕ ਘਰ ਗਿਆ। ਸਿਆਲ ਦੇ ਦਿਨ ਸਨ, ਦੁੱਧ ਵਿੱਚ ਛਵਾਰੇ ਪਾ ਕੇ ਦੁੱਧ ਗਰਮ ਕਰਕੇ ਲਿਆਇਆ। ਮੇਰੇ ਕ੍ਰਿਪਾਲੂ ਦਾਤਾ ਜੀ ਦੇ ਚਰਨਾਂ ਵਿੱਚ ਰੱਖ ਕੇ ਮੱਥਾ ਟੇਕ ਕੇ ਕਿਹਾ, ਸੱਚੀ ਸਰਕਾਰ ਜੀ! ਇਸਨੂੰ ਆਪ ਜੀ ਛਕੋ। ਹਜ਼ੂਰ ਨੇ ਛੱਕਿਆ, ਤਿੰਨਾਂ ਸਿੰਘਾਂ ਨੇ ਵੀ ਛੱਕਿਆ। ਸਾਰਾ ਦਿਨ ਉਸ ਬਾਗ਼ ਵਿੱਚ ਬਤੀਤ ਕੀਤਾ।

ਸ਼ਾਮ ਦਾ ਵੇਲਾ ਹੋਇਆ ਤਾਂ ਗੁਲਾਬੇ ਨੇ ਕਿਹਾ, ਸੱਚੀ ਸਰਕਾਰ ਜੀ! ਤੁਸੀਂ ਸਾਡੇ ਘਰ ਚੱਲੋ। ਤੁਹਾਡੀਆਂ ਦਿੱਤੀਆਂ ਦਾਤਾਂ ਵਿੱਚੋਂ ਚੁਬਾਰੇ ਹਨ, ਉੱਚੇ ਮਹਿਲ ਹਨ, ਤੁਸੀਂ ਘਰ ਵਿੱਚ ਵਸੇਬਾ ਕਰੋ। ਸਾਹਿਬ ਕਹਿਣ ਲੱਗੇ ਗੁਲਾਬੇ, ਦੇਖ ਸਾਨੂੰ ਘਰ ਵਿੱਚ ਲਿਜਾਉਗੇ ਤਾਂ ਹੋ ਸਕਦਾ ਹੈ ਤੁਹਾਨੂੰ ਮੁਸ਼ਕਿਲ ਹੋਵੇ। ਅਸੀਂ ਰਾਤ ਇਸੇ ਬਾਗ਼ ਵਿੱਚ ਰਹਾਂਗੇ। ਸਵੇਰੇ ਦਿਨ ਚੜ੍ਹੇਗਾ, ਤਾਂ ਜਿਸ ਪਾਸੇ

ਸਾਨੂੰ ਰਸਤਾ ਮਿਲੇਗਾ, ਅਸੀਂ ਚਲੇ ਜਾਣਾ ਹੈ। ਮੈਂ ਇੱਕ ਗੱਲ ਤੈਨੂੰ ਦੱਸਾਂ ਕਿ ਜੇ ਤੂੰ ਕਹਿੰਦਾ ਹੈ ਤਾਂ ਤੇਰੇ ਘਰ ਜਾਵਾਂਗੇ ਜ਼ਰੂਰ ਪਰ ਸਿਦਕ ਨੂੰ ਡੋਲਣ ਨਾ ਦੇਈਂ। ਭਾਈ ਗੁਲਾਬਾ ਤੇ ਪੰਜਾਬਾ ਹਜ਼ੂਰ ਨੂੰ ਘਰ ਲੈ ਗਏ। ਚੁਬਾਰੇ ਵਿੱਚ ਨਿਵਾਸ ਦਿੱਤਾ। ਸ਼ਾਮ ਵੇਲੇ ਪਾਤਸ਼ਾਹ ਨੇ ਆਵਾਜ਼ ਦਿੱਤੀ, ਗੁਲਾਬੇ! ਤੈਨੂੰ ਪਤਾ ਹੈ ਮੈਂ ਮਾਛੀਵਾੜੇ ਕਿਉਂ ਆਇਆ ਹਾਂ ? ਪੁੱਛਿਆ ਸੱਚੀ ਸਰਕਾਰ ਕਿਉਂ ? ਇਹ ਡਾਕਟਰ ਬਲਬੀਰ ਸਿੰਘ ਨੇ ਲੰਮੀ ਨਦਰ ਵਿੱਚ ਲਿਖਿਆ ਹੈ। ਕਹਿੰਦੇ ਹਨ, ਇੱਥੇ ਇਕ ਨਿਹਾਲਾ ਖੱਤਰੀ ਹੈ, ਉਸ ਦੀ ਮਾਂ ਦਾ ਨਾਮ ਗੁਰਦਈ ਹੈ। ਉਸ ਦੀ ਬੁਢੇਪੇ ਵਿੱਚ ਨਜ਼ਰ ਕਮਜ਼ੋਰ ਸੀ। ਉਸ ਨੇ ਆਪਣੇ ਹੱਥਾਂ ਨਾਲ ਸੂਤ ਕੱਤਿਆ ਹੈ। ਸੂਤ ਕੱਤ ਕੇ ਉਸ ਨੇ ਇੱਕ ਬਸਤਰ ਬਣਾਇਆ ਹੈ। ਸੱਚ ਜਾਣੀ, ਉਹ ਅਰਦਾਸਾਂ ਕਰਦੀ ਸੀ ਦਾਤਾ, ਅੱਖਾਂ ਵਿੱਚ ਜੋਤ ਨਹੀਂ, ਪੈਰਾਂ ਵਿੱਚ ਬੱਲ ਨਹੀਂ, ਹੱਥ ਕੰਬਦੇ ਪਏ ਹਨ ਪਰ ਮੇਰਾ ਬਸਤਰ ਪ੍ਰਵਾਨ ਕਰ ਲਈਂ। ਤੁਸੀਂ ਮਾਈ ਗੁਰਦਈ ਨੂੰ ਲੈ ਕੇ ਆਉ, ਮੈਂ ਮਾਛੀਵਾੜੇ ਉਸ ਮਾਂ ਦਾ ਬਸਤਰ ਲੈਣ ਲਈ ਆਇਆ ਹਾਂ।

ਭਾਈ ਗੁਲਾਬਾ ਨਿਹਾਲੇ ਦੇ ਘਰ ਗਿਆ ਤੇ ਜਾ ਕੇ ਆਵਾਜ਼ ਦਿੱਤੀ ਨਿਹਾਲਿਆ। ਘਰ ਹੈਂ ? ਉੱਤਰ ਮਿਲਿਆ ਕੌਣ ? ਕਹਿਣ ਲੱਗਾ ਗੁਲਾਬਾ। ਨਿਹਾਲਾ ਕਹਿਣ ਲੱਗਾ, ਇਸ ਵੇਲੇ ਕਿਵੇਂ ? ਗੁਲਾਬੇ ਨੇ ਪੁੱਛਿਆ ਕਿ ਮਾਈ ਜਾਗਦੀ ਹੈ? ਕਹਿਣ ਲੱਗਾ ਕਿ ਰਾਤ ਸੌਂਦੀ ਨਹੀਂ, ਕੱਪੜਾ ਰੱਖ ਕੇ ਅਰਦਾਸਾਂ ਹੀ ਕਰੀ ਜਾਂਦੀ ਹੈ। ਤਾਂ ਗੁਲਾਬਾ ਹੱਸ ਕੇ ਕਹਿਣ ਲੱਗਾ ਕਿ ਰੌਲਾ ਨਾ ਪਾਈਂ, ਮੇਰਾ ਕਲਗੀ ਵਾਲਾ ਮੇਰੇ ਘਰ ਆਇਆ ਹੈ ਤੇ ਤੇਰੀ ਮਾਂ ਦਾ ਬੁਣਿਆ ਹੋਇਆ ਕੱਪੜਾ ਉਸਨੇ ਆਪ ਮੰਗਿਆ ਹੈ। ਮਾਈ ਦੇ ਕੰਨਾਂ ਵਿੱਚ ਆਵਾਜ਼ ਪਈ ਤਾਂ ਪੁੱਛਣ ਲੱਗੀ ਕਿ ਕੀ ਗੁਰੂ ਜੀ ਆਏ ਹਨ ? ਹਾਂ ਮਾਂ, ਤੇਰਾ ਬਸਤਰ ਲੈਣ ਲਈ ਆਏ ਹਨ। ਮਾਤਾ ਉਸੇ ਵੇਲੇ ਭਾਈ ਗੁਲਾਬੇ ਪੰਜਾਬੇ ਦੇ ਘਰ ਗਈ। ਜਾ ਕੇ ਕੱਪੜਾ ਰੱਖ ਕੇ ਮੱਥਾ ਟੇਕਿਆ, ਹੇ ਮੇਰੀ ਸੱਚੀ ਸਰਕਾਰ! ਤੇਰੀ ਕ੍ਰਿਪਾ ਨਾਲ ਬਸਤਰ ਤਿਆਰ ਕੀਤਾ ਹੈ। ਮੈਂ ਕਿਵੇਂ ਤੇਰਾ ਧੰਨਵਾਦ ਕਰਾਂ ਜਿਹੜਾ ਤੂੰ ਮੇਰਾ ਬਸਤਰ ਪ੍ਰਵਾਨ ਕਰਨ ਆਇਆ ਹੈਂ। ਅੱਖਾਂ ਭਰ ਲਈਆਂ। ਹਜ਼ੂਰ ਨੇ ਕਿਹਾ ਮਾਂ! ਬੈਰਾਗ ਕਿਉਂ ? ਕਹਿਣ ਲੱਗੀ ਬਸ ਮੈਨੂੰ ਜ਼ਿੰਦਗੀ ਦੀ ਮੰਜ਼ਿਲ ਮਿਲ ਗਈ ਹੈ। ਹੁਣ ਕ੍ਰਿਪਾ ਕਰ, ਮੈਂ ਇਸ ਜਰਜਰੇ ਸਰੀਰ ਨੂੰ ਛੱਡ ਕੇ ਚਲੀ ਜਾਵਾਂ, ਮੇਰੀ ਅੰਤਲੀ ਖ਼ਾਹਿਸ਼ ਹੀ ਇਹ ਸੀ।

ਸਿੱਖ ਵਿਦਵਾਨ ਕਹਿੰਦੇ ਹਨ ਕਿ ਕੱਪੜਾ ਰੱਖ ਕੇ ਮਾਈ ਗੁਰਦਈ ਨੇ ਮੱਥਾ ਟੇਕਿਆ ਤੇ ਇੱਕੋ ਦੱਮ ਉਸ ਦੇ ਪ੍ਰਾਣ ਪੰਖੇਰੂ ਉੱਡ ਗਏ ਸਨ। ਗੁਰੂ ਜੀ ਹੱਸ ਕੇ ਕਹਿਣ ਲੱਗੇ, ਮਾਂ! ਤੇਰੀ ਯਾਤਰਾ ਸਫ਼ਲ ਹੋ ਗਈ ਹੈ, ਅੱਜ ਤੂੰ ਮਾਲਕ ਦੇ

ਘਰ ਪਹੁੰਚ ਗਈ ਹੈਂ। ਮਾਈ ਦਾ ਸਸਕਾਰ ਕੀਤਾ ਗਿਆ। ਹਜ਼ੂਰ ਚੁਬਾਰੇ ਵਿੱਚ ਹੀ ਰਹਿ ਰਹੇ ਹਨ।

ਹੁਣ ਇੱਧਰ ਸਰਹੰਦ ਭਾਣੇ ਵਾਪਰਨ ਲੱਗੇ ਹਨ। ਸਾਹਿਬ ਕ੍ਰਿਪਾਲੂ ਜੀ ਮਾਛੀਵਾੜੇ ਦੀ ਧਰਤੀ ਉੱਪਰ ਗੁਲਾਬੇ ਦੇ ਘਰ ਰੁਕੇ ਹਨ। ਅੱਜ ਦੁਪਹਿਰ ਵੇਲੇ ਗੁਲਾਬਾ ਤੇ ਪੰਜਾਬਾ ਦੋਨੋਂ ਆਏ ਹਨ। ਕੁੱਝ ਕੁ ਮਾਇਆ ਇਹਨਾਂ ਨੇ ਥਾਲ ਵਿੱਚ ਰੱਖੀ, ਕੁਝ ਕੁ ਮਿੱਠਾ ਰੱਖਿਆ। ਇਸ ਦਾ ਮਤਲਬ ਸੀ ਕਿ ਕਲਗੀ ਵਾਲਿਆ, ਤੁਸੀਂ ਸਾਡੇ ਘਰ ਨੂੰ ਛੱਡ ਕੇ ਚਲੇ ਜਾਉ, ਤੁਹਾਡੀ ਖ਼ਾਤਰ ਕਿਤੇ ਸਾਡੇ ਬੱਚੇ ਨਾ ਪੀੜ ਦਿੱਤੇ ਜਾਣ। ਸਤਿਗੁਰਾਂ ਨੇ ਥਾਲੀ 'ਤੇ ਹੱਥ ਰੱਖਿਆ ਤੇ ਕਹਿ ਦਿੱਤਾ, ਗੁਲਾਬਿਆ, ਸਿਰਫ਼ ਮੈਨੂੰ ਕੁੱਝ ਪਹਿਰ ਰਹਿਣ ਦਿਉ। ਰਾਤ ਆਵੇਗੀ ਤਾਂ ਮੈਂ ਤੁਹਾਡੇ ਘਰ ਨੂੰ ਛੱਡ ਕੇ ਚਲਾ ਜਾਵਾਂਗਾ। ਭਾਈ ਦਇਆ ਸਿੰਘ ਚੁੱਪ ਕਰ ਗਏ। ਭਾਈ ਧਰਮ ਸਿੰਘ ਖ਼ਾਮੋਸ਼ ਹੋ ਗਏ। ਭਾਈ ਮਾਨ ਸਿੰਘ ਕੁੱਝ ਨਹੀਂ ਬੋਲੇ।

ਇੰਨੀ ਦੇਰ ਨੂੰ ਗਨੀ ਖ਼ਾਂ ਤੇ ਨਬੀ ਖ਼ਾਂ ਜੋ ਬਾਹਰ ਗਏ ਹੋਏ ਸਨ, ਅੱਜ ਘਰ ਆਏ ਤਾਂ ਇਹਨਾਂ ਦੀ ਛੋਟੀ ਜਿਹੀ ਇਕ ਧੀ ਹੈ। ਜਦੋਂ ਅਜੇ ਘੋੜਿਆਂ ਦੇ ਵਪਾਰੀ ਸਨ ਤਾਂ ਆਨੰਦਪੁਰ ਜਾਂਦੇ ਸਨ ਤੇ ਕਲਗੀ ਵਾਲੇ ਦੇ ਕੋਲ ਘੋੜੇ ਵੇਚਦੇ ਸਨ। ਦੋਨੋਂ ਭਰਾ ਘੋੜਿਆਂ ਦਾ ਵਪਾਰ ਕਰਕੇ ਉਸ ਘਰ ਵਿੱਚ ਆਏ ਤੇ ਉਸ ਨਿੱਕੀ ਜਿਹੀ ਬੱਚੀ ਨੇ ਆਉਂਦਿਆਂ ਸਾਰ ਪਿਤਾ ਦੀਆਂ ਲੱਤਾਂ ਨੂੰ ਫੜ ਕੇ ਕਿਹਾ, ਅੱਬੂ! ਤੂੰ ਕੁੱਝ ਸੁਣਿਆ ਹੈ ? ਪੁੱਛਿਆ ਕੀ ? ਕਹਿਣ ਲੱਗੀ, ਜਿਸ ਗੁਰੂ ਦੀਆਂ ਰੋਜ਼ ਸਾਖੀਆਂ ਸੁਣਾਉਂਦੇ ਸੀ, ਅਸੀਂ ਸੁਣਿਆ ਹੈ ਕਿ ਉਸ ਗੁਰੂ ਦਾ ਆਨੰਦਪੁਰ ਉਜੜ ਗਿਆ ਹੈ। ਅਸੀਂ ਸੁਣਿਆ ਹੈ ਕਿ ਉਸ ਗੁਰੂ ਦੇ ਦੋ ਪੁੱਤਰ ਵੀ ਸ਼ਹੀਦ ਹੋ ਗਏ ਹਨ। ਅਸੀਂ ਇਹ ਵੀ ਸੁਣਿਆ ਹੈ ਕਿ ਗੁਰੂ ਚਮਕੌਰ ਵਿੱਚੋਂ ਨਿਕਲ ਗਿਆ ਹੈ। ਪਤਾ ਨਹੀਂ ਅੱਜ ਕਿੱਥੇ ਹੋਵੇਗਾ ? ਭਾਈ ਗਨੀ ਖ਼ਾਂ ਨਬੀ ਖ਼ਾਂ ਦੀਆਂ ਰਗਾਂ ਥੱਲੋਂ ਪਾਣੀ ਨਹੀਂ ਉਤਰਿਆ। ਕਹਿੰਦੇ ਹਨ ਦਾਤਾ! ਅਸੀਂ ਤਾਂ ਤੇਰੇ ਘਰ ਵਿੱਚ ਵਪਾਰੀ ਬਣ ਕੇ ਜਾਂਦੇ ਸਾਂ ਤੇ ਜੇ ਕਿਤੇ ਤੂੰ ਸਾਨੂੰ ਮਿਲ ਜਾਏਂ ਤਾਂ ਅਸੀਂ ਆਪਣਾ ਸਿਰ ਭੇਟ ਕਰਕੇ ਸੇਵਾ ਕਰਾਂਗੇ। ਅਸੀਂ ਕਿੰਨੇ ਅਭਾਗੇ ਹਾਂ। ਜਿਹੜੇ ਤੇਰੀਆਂ ਅੱਖਾਂ ਸਾਹਮਣੇ ਸ਼ਹੀਦ ਹੋਏ, ਉਹ ਭਾਗਾਂ ਵਾਲੇ ਹਨ। ਕਿਤੇ ਸਾਨੂੰ ਵੀ ਮੌਕਾ ਮਿਲ ਜਾਏ ਤੇਰੇ ਚਰਨਾਂ ਦੀ ਸੇਵਾ ਕਰਨ ਦਾ।

ਘਰੋਂ ਬਾਹਰ ਗਲੀ ਵਿੱਚ ਖਲੋਤੇ ਹਨ ਕਿ ਇੰਨੀ ਦੇਰ ਨੂੰ ਗੁਲਾਬਾ ਆ ਗਿਆ। ਗਨੀ ਖ਼ਾਂ ਨੂੰ ਪਤਾ ਹੈ ਕਿ ਇਹ ਮਸੰਦ ਹੈ। ਆਵਾਜ਼ ਦਿੱਤੀ ਗੁਲਾਬਿਆ, ਤੈਨੂੰ ਪਤਾ ਹੈ ਕਿ ਕਲਗੀ ਵਾਲੇ ਕਿੱਥੇ ਹਨ ? ਅੱਗੋਂ ਉੱਤਰ ਦਿੱਤਾ, ਉੱਚੀ ਨਾ

ਬੋਲੋ। ਉਹ ਕਹਿਣ ਲੱਗੇ ਸਾਨੂੰ ਦੱਸ ਤਾਂ ਸਹੀ। ਗੁਲਾਬਾ ਕਹਿੰਦਾ ਹੈ ਕਿ ਮੈਂ ਤਾਂ ਮੁਸੀਬਤ ਆਪਣੇ ਗਲੇ ਪਾ ਲਈ ਹੈ। ਪੁੱਛਿਆ ਕੀ ਹੋਇਆ ? ਕਹਿੰਦਾ ਹੈ, ਮੇਰੇ ਬਾਗ਼ ਵਿੱਚ ਆਏ ਸਨ ਤੇ ਮੈਂ ਘਰ ਲੈ ਆਇਆ। ਪਤਾ ਨਹੀਂ ਉਹ ਕਦੋਂ ਜਾਣ, ਪਰ ਮੈਂ ਅੱਜ ਵਿਦਿਆ ਕਰਨ ਲਈ ਮਾਇਆ ਭੇਟ ਕਰ ਦਿੱਤੀ ਹੈ।

ਗਨੀ ਖ਼ਾਂ ਨਬੀ ਖ਼ਾਂ ਦੋਨੋਂ ਭਰਾ ਇਹ ਸੁਣ ਕੇ ਬੜੇ ਖੁਸ਼ ਹੋਏ। ਪਿੱਛੇ ਨਹੀਂ ਦੇਖਿਆ ਤੇ ਉਸੇ ਸਮੇਂ ਚੁਬਾਰੇ ਵਿੱਚ ਗਏ ਤੇ ਜਾ ਕੇ ਮੱਥਾ ਟੇਕ ਕੇ ਕਿਹਾ, ਹੇ ਕਲਗੀ ਵਾਲਿਆ। ਸਾਨੂੰ ਸ਼ਹਾਦਤ ਤਾਂ ਨਹੀਂ ਮਿਲੀ, ਪਰ ਹੁਣ ਤੁਸੀਂ ਕ੍ਰਿਪਾ ਕਰੋ ਤੇ ਸਾਡੇ ਘਰ ਰਹੋ। ਅਸੀਂ ਦੋਨੋਂ ਭਰਾ ਜਿੰਨੀ ਦੇਰ ਤੱਕ ਜੀਊਂਦੇ ਹਾਂ, ਤੇਰੇ ਤਨ ਦੇ ਨੇੜੇ ਕਿਸੇ ਦੁਸ਼ਮਣ ਨੂੰ ਆਉਣ ਨਹੀਂ ਦੇਵਾਂਗੇ। ਹਜ਼ੂਰ ਨੇ ਕਿਹਾ, ਗਨੀ ਖ਼ਾਂ ਨਬੀ ਖ਼ਾਂ ਬੇਟਾ, ਇਹ ਤੁਹਾਡੀ ਸ਼ਰਧਾ ਤੇ ਪਿਆਰ ਹੈ। ਜਦੋਂ ਬਾਗ਼ ਵਿੱਚੋਂ ਮੈਨੂੰ ਗੁਲਾਬਾ ਲੈ ਕੇ ਆਇਆ ਸੀ ਤਾਂ ਅਸੀਂ ਇਸਨੂੰ ਕਿਹਾ ਸੀ ਕਿ ਸਾਨੂੰ ਇਥੇ ਹੀ ਰਹਿਣ ਦੇ। ਅਸੀਂ ਤਾਂ ਮਾਈ ਗੁਰਦਈ ਦੀ ਭਾਵਨਾ ਲਈ ਆਏ ਹਾਂ। ਦੋਨੋਂ ਭਰਾ ਰੋ ਪਏ। ਦਾਤਾ! ਸਾਡੇ ਉੱਪਰ ਭਰੋਸਾ ਕਰ। ਅਸੀਂ ਤੇਰੀ ਸੇਵਾ ਕਰਨੀ ਚਾਹੁੰਦੇ ਹਾਂ। ਦੋਨੋਂ ਭਰਾ ਰਾਤ ਨੂੰ ਗੁਰੂ ਕਲਗੀ ਵਾਲੇ ਨੂੰ ਆਪਣੇ ਘਰ ਲੈ ਗਏ।

ਤੇਜ਼ ਹਵਾ ਚੱਲਦੀ ਪਈ ਸੀ। ਹਵਾ ਨੂੰ ਮੁਖ਼ਾਤਿਬ ਕਰਕੇ ਭਾਈ ਨੰਦ ਲਾਲ ਜੀ ਨੇ ਇਕ ਸ਼ੇਅਰ ਕਿਹਾ ਸੀ। ਕਹਿੰਦੇ ਹਨ ਐ ਤੇਜ਼ ਚੱਲਣ ਵਾਲੀਏ ਹਵਾ! ਤੈਨੂੰ ਪਤਾ ਹੈ ਮੈਂ ਗੁਰੂ ਕਲਗੀ ਵਾਲੇ ਦਾ ਸਿੱਖ ਹਾਂ। ਮੈਂ ਦੁਨੀਆਂ ਦਾ ਹਰ ਸੁੱਖ ਠੁਕਰਾ ਕੇ ਇਸ ਦੇ ਭਾਂਡੇ ਮਾਂਜਣੇ ਸ਼ੁਰੂ ਕੀਤੇ ਹਨ। ਮੈਂ ਇਸ ਦੇ ਕੂਕਰਾਂ ਤੋਂ ਵੀ ਭੈੜਾ ਹਾਂ, ਪਰ ਇੱਕ ਕੰਮ ਕਰੀਂ ਕਿ ਮੇਰੀ ਮੌਤ ਤੋਂ ਬਾਅਦ ਮੇਰੇ ਤਨ ਦੀ ਜਦੋਂ ਚਿੱਖਾ ਬਣੇ, ਚਿੱਖਾ ਨੂੰ ਲਾਮਬੂ ਲਗੇ ਤੇ ਤਨ ਦੀ ਰਾਖ ਜਦੋਂ ਬਣੇ ਤਾਂ ਮੇਰੀ ਰਾਖ ਉਤੋਂ ਤੇਜ਼ ਨਾ ਚੱਲੀਂ। ਮੇਰੀ ਮੜੀ ਦੀ ਸੁਆਹ ਨੂੰ ਕਿਸੇ ਦੂਜੇ ਦੇ ਦਰਵਾਜ਼ੇ ’ਤੇ ਨਾ ਸੁੱਟੀਂ। ਮੈਂ ਚਾਹੁੰਦਾ ਹਾਂ ਕਿ ਮੇਰੇ ਮਰਨ ਤੋਂ ਬਾਅਦ ਮੇਰੀ ਮੜੀ ਦੀ ਸੁਆਹ ਵੀ ਕਲਗੀ ਵਾਲੇ ਦੇ ਬੂਹੇ ਵਿੱਚ ਪਈ ਰਹੇ। ਭਾਈ ਗਨੀ ਖ਼ਾਂ ਤੇ ਭਾਈ ਨਬੀ ਖ਼ਾਂ ਦੀਆਂ ਕਬਰਾਂ ਬੋਲ ਕੇ ਕਹਿੰਦੀਆਂ ਹਨ ਕਿ ਸਾਡੇ ਅਖ਼ੀਰ ਦੇ ਤਨ, ਸਾਡਾ ਅੰਤਲਾ ਸਮਾਂ, ਸਾਡੀ ਕਬਰ ਵੀ ਗੁਰੂ ਦੇ ਬੂਹੇ ਵਿੱਚ ਬਣਾਇਉ, ਅਸੀਂ ਜੀਊਂਦਿਆਂ ਵੀ ਕਲਗੀ ਵਾਲੇ ਦੇ ਬੂਹੇ ਵਿੱਚ ਹਾਂ ਤੇ ਅਸੀਂ ਮਰ ਕੇ ਵੀ ਇਸਦੇ ਬੂਹੇ ਵਿੱਚ ਰਹਿਣਾ ਚਾਹੁੰਦੇ ਹਾਂ।

ਦੂਜੇ ਪਾਸੇ ਸਰਸਾ ਨਦੀ ’ਤੇ ਵਿਛੋੜਾ ਪੈ ਗਿਆ ਹੈ। ਮਾਤਾ ਗੁਜਰੀ ਜੀ ਨੇ ਆਪਣੇ ਘੋੜੇ ਦੇ ਉੱਪਰ ਬਾਬਾ ਫਤਹਿ ਸਿੰਘ ਨੂੰ ਤੇ ਬਾਬਾ ਜੋਰਾਵਰ ਸਿੰਘ ਨੂੰ ਬਿਠਾਇਆ ਹੈ। ਬਾਬਾ ਫਤਹਿ ਸਿੰਘ ਜੀ ਦਾ ਜਨਮ 1699 ਫਰਵਰੀ ਦਾ ਹੈ।

ਬਾਬਾ ਜੋਰਾਵਰ ਸਿੰਘ ਇਹਨਾਂ ਤੋਂ ਵੱਡੇ ਹਨ। ਬਾਬਾ ਜੋਰਾਵਰ ਸਿੰਘ ਦੀ ਆਰਬਲਾ 7 ਸਾਲ ਤੇ ਕੁੱਝ ਮਹੀਨੇ ਮਿੱਥੀ ਗਈ ਹੈ। ਬਾਬਾ ਫਤਹਿ ਸਿੰਘ ਜੀ ਦੀ ਆਰਬਲਾ 5 ਸਾਲ ਦੀ ਹੈ। ਮਾਂ ਨੇ ਸਰਸਾ ਪਾਰ ਕੀਤੀ। ਪੁੱਤਰ ਨਜ਼ਰ ਨਹੀਂ ਆਇਆ। ਨੂੰਹਾਂ ਨਜ਼ਰ ਨਹੀਂ ਆਈਆਂ, ਆਪਣੇ ਵੱਡੇ ਪੋਤਰੇ ਨਹੀਂ ਦਿੱਸੇ। ਜਦੋਂ ਸਰਸਾ ਨੂੰ ਪਾਰ ਕੀਤਾ ਤਾਂ ਬਾਬਾ ਜ਼ੋਰਾਵਰ ਸਿੰਘ ਨੇ ਪੁੱਛਿਆ ਸੀ, ਦਾਦੀ ਮਾਂ! ਆਪਣੇ ਕਿਲ੍ਹੇ ਪਿੱਛੇ ਰਹਿ ਗਏ ਹਨ, ਮੇਰੇ ਵੀਰ ਪਿੱਛੇ ਰਹਿ ਗਏ ਹਨ। ਪਿਤਾ ਜੀ ਪਤਾ ਨਹੀਂ ਕਿੱਥੇ ਚਲੇ ਗਏ ? ਇਹ ਕਿਉਂ ਆਨੰਦਪੁਰ ਦੇ ਘੇਰੇ ਪੈ ਗਏ ? ਕਹਿਣ ਲੱਗੇ ਲਾਲ ਜੀ! ਹੁਣ ਉਹਨਾਂ ਮਹੱਲਾਂ ਵਿੱਚ ਪਹੁੰਚਾਂਗੇ ਜਿਸ ਮਹਿਲ ਵਿੱਚ ਤੁਹਾਡਾ ਦਾਦਾ ਬੈਠਾ ਹੋਇਆ ਹੈ। ਦਿੱਸਦਾ ਪਿਆ ਸੀ ਕਿ ਹੋਣੀ ਵਾਪਰਨੀ ਹੈ।

ਹਜ਼ੂਰ ਦੇ ਮਾਤਾ ਤੇ ਬੱਚੇ ਚੱਲੇ ਹਨ ਤੇ ਰਸਤੇ ਵਿੱਚ ਗੰਗੂ ਮਿਲਿਆ ਹੈ। ਉਹ ਆਪਣੇ ਪਿੰਡ ਖੇੜੀ ਲੈ ਕੇ ਆ ਗਿਆ। ਸ਼ਾਮ ਦਾ ਵੇਲਾ ਸੀ, ਮਾਤਾ ਗੁਜਰੀ ਜੀ ਤੇ ਦੋਨੋਂ ਲਾਲ ਉਹਨਾਂ ਨੂੰ ਅੱਜ ਕਈ ਦਿਨਾਂ ਤੋਂ ਬਾਅਦ ਰੁੱਖਾ-ਮਿੱਸਾ ਜੋ ਗੰਗੂ ਦੇ ਘਰ ਸੀ, ਉਸਨੇ ਛਕਾ ਦਿੱਤਾ। ਸ਼ਾਮ ਦੇ ਵੇਲੇ ਮਾਂ ਦੋਨੋਂ ਪੋਤਿਆਂ ਨੂੰ ਲੈ ਕੇ ਆਪਣੇ ਸੀਨੇ ਨਾਲ ਲਾ ਕੇ ਰਾਤ ਨੂੰ ਇਕੱਠਿਆਂ ਨੇ ਸ਼ਾਮ ਵੇਲੇ ਪਾਠ ਕੀਤਾ ਹੈ। ਮਾਤਾ ਜੀ ਅੱਜ ਮੰਜੇ ਉੱਪਰ ਪਏ ਹਨ, ਸੱਜੇ ਤੇ ਖੱਬੇ ਦੋਨੋਂ ਪੋਤਰੇ ਚੌਂਕੜੀ ਮਾਰ ਕੇ ਬੈਠ ਗਏ ਹਨ। ਮਾਤਾ ਗੁਜਰੀ ਜੀ ਦਾ ਕਰਤਾਰਪੁਰ ਸਾਹਿਬ ਜੀ ਦੀ ਧਰਤੀ 'ਤੇ ਵਿਆਹ ਹੋਇਆ ਸੀ। ਜਦੋਂ ਮਾਤਾ ਗੁਜਰੀ ਜੀ ਡੋਲੀ ਵਿੱਚ ਬੈਠੇ ਸਨ ਤੇ ਪਿਤਾ ਭਾਈ ਲਾਲ ਚੰਦ ਆਏ। ਗੁਰੂ ਹਰਿਗੋਬਿੰਦ ਸਾਹਿਬ ਨੂੰ ਕਹਿੰਦੇ ਹਨ, ਦਾਤਾ! ਮੈਂ ਗ਼ਰੀਬ ਕੁੱਝ ਨਹੀਂ ਦੇਣ ਜੋਗਾ। ਉਹ ਕਹਿਣ ਲੱਗੇ ਜਿਸਨੇ ਆਪਣੇ ਜਿਗਰ ਦਾ ਟੋਟਾ ਦੇ ਦਿੱਤਾ ਹੈ ਤਾਂ ਬਾਕੀ ਲਾਲ ਚੰਦ, ਤੁਸੀਂ ਪਿੱਛੇ ਰੱਖਿਆ ਕੀ। ਗੁਰੂ ਤੇਗ਼ ਬਹਾਦਰ ਜੀ 21 ਸਾਲ ਦੇ ਕਰੀਬ ਬਾਬਾ ਬਕਾਲਾ ਸਾਹਿਬ ਜੀ ਦੀ ਧਰਤੀ 'ਤੇ ਕਰਤਾਰ ਦੀ ਯਾਦ ਵਿੱਚ ਜੁੜੇ ਹਨ ਤੇ ਕਲਗੀ ਵਾਲੇ ਕਹਿੰਦੇ ਹਨ ਕਿ ਜਿੱਥੇ ਮੇਰੇ ਪਿਤਾ ਦੀ ਭਗਤੀ ਸੀ ਉਥੇ ਮੇਰੀ ਮਾਂ ਦਾ ਸਿਦਕ ਸੀ। ਕਰਤਾਰਪੁਰ ਸ਼ਾਦੀ ਹੋਈ ਹੈ ਤੇ ਪਟਨਾ ਸਾਹਿਬ ਦੀ ਧਰਤੀ 'ਤੇ ਗੁਰੂ ਗੋਬਿੰਦ ਸਿੰਘ ਪੁੱਤਰ ਦਾ ਆਗਮਨ ਹੋਇਆ। ਵਿਆਹ ਤੋਂ 30 ਸਾਲ ਬਾਅਦ ਰੱਬ ਨੇ ਪੁੱਤਰ ਦੀ ਦਾਤ ਦਿੱਤੀ ਹੈ ਪਰ ਮਾਂ ਗੁਜਰੀ ਦਾ ਸਿਦਕ ਡੋਲਿਆ ਨਹੀਂ। ਹਜ਼ੂਰ ਨੇ ਕਿਹਾ -

*ਤਾਤ ਮਾਤ ਮੁਰ ਅਲਖ ਅਰਾਧਾ ॥*
*ਬਹੁ ਬਿਧਿ ਜੋਗ ਸਾਧਨਾ ਸਾਧਾ ॥*
*ਤਿਨ ਜੋ ਕਰੀ ਅਲਖ ਕੀ ਸੇਵਾ ॥*
*ਤਾ ਤੇ ਭਏ ਪ੍ਰਸੰਨ ਗੁਰਦੇਵਾ ॥*

*ਤਿਨ ਪ੍ਰਭ ਜਬ ਆਇਸ ਮੁਹਿ ਦੀਆ ॥*
*ਤਬ ਹਮ ਜਨਮ ਕਲੂ ਮਹਿ ਲੀਆ ॥*

ਸਿਦਕਵਾਨ ਮਾਂ ਨੇ ਕਈ ਦਹਾਕੇ ਬੈਠ ਕੇ ਪਤੀ ਦੀ ਸੇਵਾ ਕੀਤੀ। ਮਾਤਾ ਗੁਜਰੀ ਜੀ ਪਟਨਾ ਸਾਹਿਬ ਹਨ ਜਿਥੇ ਗੁਰੂ ਕਲਗੀਧਰ ਜੀ ਨੇ ਆਉਣਾ ਹੈ ਤਾਂ ਸਾਈਂ ਪਤੀ ਘਰ ਕੋਈ ਨਹੀਂ। ਪਰ ਕਿਤੇ ਮਾਤਾ ਗੁਜਰੀ ਜੀ ਨੇ ਉਲਾਹਮਾ ਨਹੀਂ ਦਿੱਤਾ ਕਿ 30 ਸਾਲਾਂ ਬਾਅਦ ਅੱਜ ਰੱਬ ਮੇਰੀ ਕੁੱਖ ਨੂੰ ਭਾਗ ਲਾਉਣ ਲੱਗਾ ਹੈ ਤੇ ਤੁਸੀਂ ਘਰੋਂ ਚੱਲੇ ਹੋ। ਪੌਣੇ ਪੰਜ ਸਾਲ ਦੇ ਕਰੀਬ ਸਨ ਗੁਰੂ ਗੋਬਿੰਦ ਰਾਏ ਜਿਸ ਦਿਨ ਪਹਿਲੀ ਵਾਰੀ ਆਪਣੇ ਪਿਤਾ ਦੇ ਦੀਦਾਰ ਇਹਨਾਂ ਅੱਖਾਂ ਨਾਲ ਕੀਤੇ ਸਨ।

ਜਦੋਂ ਮਾਤਾ ਜੀ ਨੇ ਆਪਣੇ ਪਤੀ ਦਾ ਸੀਸ ਦੇਖਿਆ ਸੀ ਤਾਂ ਇੱਕ ਸ਼ਬਦ ਉਦੋਂ ਮੇਰੀ ਮਾਂ ਦੇ ਅੰਦਰੋਂ ਨਿਕਲਿਆ ਸੀ ਕਿ ਹੇ ਮੇਰੇ ਸਤਿਗੁਰੂ ਦਾਤਾ ਜੀ! ਤੇਰੀ ਕੇਸਾਂ ਸੁਆਸਾਂ ਨਾਲ ਨਿੱਭ ਗਈ, ਮੈਂ ਰੱਬ ਦੀ ਰਜ਼ਾ ਵਿੱਚ ਇਸ ਜ਼ਿੰਦਗੀ ਨੂੰ ਗੁਜ਼ਾਰਾਂਗੀ, ਪਰ ਇੱਕ ਕ੍ਰਿਪਾ ਕਰੀਂ ਕਿ ਮੇਰੀ ਵੀ ਅੰਤਲੇ ਸਮੇਂ ਤੱਕ ਤੇਰੀ ਤਰ੍ਹਾਂ ਨਿੱਭ ਜਾਏ।

ਅੱਜ ਉਹੀ ਮਾਤਾ ਗੁਜਰੀ ਗੰਗੂ ਦੇ ਘਰ ਬੈਠੇ ਹਨ ਤੇ ਦੋਨੋਂ ਪੋਤੇ ਕੋਲ ਹਨ। ਮਾਤਾ ਜੀ ਨੇ ਕਿਹਾ ਲਾਲ ਜੀ ! ਰਾਤ ਬੀਤ ਰਹੀ ਹੈ, ਆਰਾਮ ਕਰੋ। ਮਾਤਾ ਜੀ ਕੋਲ ਕੁਝ ਧਨ ਸੀ, ਮੋਹਰਾਂ ਸਨ। ਗੰਗੂ ਦੀ ਨੀਅਤ ਫਿੱਟ ਗਈ। ਉਸਨੇ ਮਾਤਾ ਜੀ ਦੇ ਸਿਰਹਾਣਿਉਂ ਰਾਤ ਨੂੰ ਮੋਹਰਾਂ ਚੁੱਕੀਆਂ ਹਨ। ਜਦੋਂ ਗੰਗੂ ਤੁਰਿਆ ਹੈ ਤਾਂ ਉਹ ਵਫ਼ਾਦਾਰ ਕੂਕਰ ਦੀ ਤਰ੍ਹਾਂ ਸੀ ਤੇ ਜਦੋਂ ਗੰਗੂ ਨੇ ਮੋਹਰਾਂ ਚੁੱਕੀਆਂ ਤਾਂ ਉਦੋਂ ਹਲਕੇ ਕੁੱਤੇ ਦੀ ਤਰ੍ਹਾਂ ਸੀ। ਸਤਿਗੁਰੂ ਨੇ ਬਾਣੀ ਵਿੱਚ ਕਿਹਾ ਹੈ ਕਿ ਹਲਕਿਆ ਕੁੱਤਾ ਆਪਣੇ ਤੇ ਬੇਗਾਨਿਆਂ ਨੂੰ ਵੱਢਦਿਆਂ ਦੇਰੀ ਨਹੀਂ ਲਾਉਂਦਾ ਤੇ ਜਦੋਂ ਬੰਦੇ ਦੇ ਅੰਦਰ ਲਾਲਚ ਦਾ ਕੁੱਤਾ ਹਲਕ ਜਾਏ ਤਾਂ ਉਦੋਂ ਬੰਦਾ ਜਿਨ੍ਹਾਂ ਨੂੰ ਘਰ ਰੱਖੇ ਉਹਨਾਂ ਨੂੰ ਵੀ ਵੱਢਦਿਆਂ ਦੇਰ ਨਹੀਂ ਲਾਉਂਦਾ। ਮਾਤਾ ਜੀ ਨੇ ਕਿਹਾ, ਗੰਗੂ ਦੇਖ, ਅਸੀਂ ਤੈਨੂੰ ਚੋਰ ਨਹੀਂ ਕਹਿੰਦੇ। ਕੋਠੇ 'ਤੇ ਚੜ੍ਹ ਗਿਆ, ਰੌਲਾ ਪਾਇਆ। ਪਿੰਡ ਦੇ ਚੌਧਰੀ ਕੋਲ ਗਿਆ ਤੇ ਕਹਿੰਦਾ ਹੈ ਗੁਰੂ ਗੋਬਿੰਦ ਸਿੰਘ ਜੀ ਦੀ ਮਾਂ ਤੇ ਛੋਟੇ ਪੁੱਤਰ ਮੇਰੇ ਘਰ ਵਿੱਚ ਹਨ। ਇਹ ਨਹੀਂ ਕਿਹਾ ਕਿ ਮੈਂ ਸੇਵਾ ਕੀਤੀ। ਕਹਿੰਦਾ ਹੈ ਅਸੀਂ ਹਕੂਮਤ ਦੇ ਵਫ਼ਾਦਾਰ ਹਾਂ। ਅਸੀਂ ਨਹੀਂ ਚਾਹੁੰਦੇ ਕਿ ਵਜ਼ੀਰ ਖ਼ਾਂ ਦਾ ਕੋਈ ਵੀ ਬਾਗ਼ੀ ਇਸ ਸੂਬੇ ਵਿੱਚ ਰਹੇ।

ਉਸੇ ਵੇਲੇ ਪਿੰਡ ਦਾ ਚੌਧਰੀ ਤੇ ਗੰਗੂ ਦੋਨੋਂ ਇਕੱਠੇ ਹੋਏ। ਚੌਧਰੀ ਆਇਆ,

ਉਸ ਨੇ ਮਾਤਾ ਗੁਜਰੀ ਜੀ ਨੂੰ ਦੇਖਿਆ। ਚੌਧਰੀ ਬੰਦੇ ਲੈ ਕੇ ਆਇਆ ਸੀ। ਬਾਬਾ ਫਤਹਿ ਸਿੰਘ ਪੁੱਛਦੇ ਹਨ ਮਾਂ! ਇਹ ਬੰਦੇ ਕਿਉਂ ਸਾਡੇ ਕੋਲ ਬੈਠ ਗਏ ਹਨ ? ਚੌਧਰੀ ਨੇ ਕਿਹਾ ਕਿ ਮੈਂ ਮੁਰਿੰਡੇ ਜਾਂਦਾ ਹਾਂ ਤੇ ਤੁਸੀਂ ਉੱਨੀ ਦੇਰ ਤੱਕ ਗੁਰੂ ਦੇ ਬੱਚਿਆਂ ਤੇ ਮਾਂ ਕੋਲ ਬੈਠਣਾ। ਚੌਧਰੀ ਦੇ ਆਦਮੀ ਘਰ ਦੇ ਸਾਹਮਣੇ ਬੈਠ ਗਏ। ਪੁੱਛਦੇ ਨੇ ਮਾਂ! ਇਹ ਕਿਉਂ ਸਾਡੇ ਕੋਲ ਆ ਕੇ ਬੈਠੇ ਹਨ ? ਮਾਤਾ ਗੁਜਰੀ ਨੇ ਕਿਹਾ, ਬੇਟਾ! ਬਸ ਅੰਦਰ ਦੇ ਸਿਦਕ ਨੂੰ ਡੋਲਣ ਨਾ ਦੇਣਾ, ਉਹ ਵਾਪਰਨ ਵਾਲਾ ਹੈ ਜਿਹੜਾ ਮੇਰੇ ਜ਼ਹਿਨ ਦੇ ਵਿੱਚ ਚੱਲਦਾ ਪਿਆ ਸੀ। ਗੰਗੂ ਖੇੜੀ ਤੋਂ ਤੁਰਿਆ ਤੇ ਜਾ ਪਹੁੰਚਿਆ ਮੁਰਿੰਡੇ। ਇਸਨੇ ਜਾਨੀ ਖ਼ਾਂ ਤੇ ਮਾਨੀ ਖ਼ਾਂ ਕੋਲ ਜਾ ਕੇ ਰਿਪੋਰਟ ਕੀਤੀ। ਕਹਿੰਦਾ ਹੈ ਕਿ ਗੁਰੂ ਦੇ ਪੁੱਤਰ ਤੇ ਗੁਰੂ ਦੀ ਮਾਂ ਮੇਰੇ ਘਰ ਵਿੱਚ ਹਨ।

ਮੁਰਿੰਡੇ ਤੋਂ ਜਾਨੀ ਖ਼ਾਂ ਤੇ ਮਾਨੀ ਖ਼ਾਂ ਆਏ। ਉਹਨਾਂ ਨੇ ਗੰਗੂ ਦੇ ਘਰੋਂ ਇਹਨਾਂ ਨੂੰ ਗ੍ਰਿਫ਼ਤਾਰ ਕੀਤਾ। ਮਾਤਾ ਗੁਜਰੀ ਜੀ ਕਹਿਣ ਲੱਗੇ, ਜਿਸ ਟਕਿਆਂ ਦੀ ਖ਼ਾਤਰ ਤੂੰ ਛੋਟੇ ਛੋਟੇ ਲਾਲਾਂ ਨੂੰ ਤੇ ਮੈਨੂੰ ਗ੍ਰਿਫ਼ਤਾਰ ਕਰਾਇਆ ਹੈ, ਇਹ ਟਕੇ ਤੇਰੀ ਮੌਤ ਦਾ ਕਾਰਨ ਬਣਨਗੇ। ਗ੍ਰਿਫ਼ਤਾਰੀ ਤੋਂ ਬਾਅਦ ਪਹਿਲੀ ਰਾਤ ਮੁਰਿੰਡੇ ਰਹੇ। ਇੱਧਰ ਵਜ਼ੀਰ ਖ਼ਾਂ ਦੇ ਮਨ ਵਿੱਚ ਚਮਕੌਰ ਦੀ ਜੰਗ ਤੋਂ ਬਾਅਦ ਇਹ ਤੌਖਲਾ ਸੀ ਕਿ ਗੁਰੂ ਜੀ ਨੂੰ ਕਿਵੇਂ ਫੜਾਂਗੇ। ਜਾਨੀ ਖ਼ਾਂ ਤੇ ਮਾਨੀ ਖ਼ਾਂ ਨੇ ਖ਼ਬਰ ਦਿੱਤੀ। ਕਹਿਣ ਲੱਗੇ ਸਰਕਾਰ! ਖੁਸ਼ਖ਼ਬਰੀ ਹੈ ਕਿ ਜਿਸਨੇ ਤੁਹਾਡੇ ਬੰਦਿਆਂ ਨੂੰ ਤੀਰਾਂ ਨਾਲ ਵਿੰਨ੍ਹਿਆ ਸੀ, ਉਸ ਦੇ ਦੋ ਛੋਟੇ ਪੁੱਤਰ ਬਾਬਾ ਜ਼ੋਰਾਵਰ ਸਿੰਘ, ਬਾਬਾ ਫਤਹਿ ਸਿੰਘ ਤੇ ਉਸਦੀ ਬੁੱਢੜੀ ਮਾਈ ਅਸੀਂ ਮੁਰਿੰਡੇ ਤੋਂ ਤੁਹਾਡੇ ਕੋਲ ਸਰਹੰਦ ਲੈ ਕੇ ਆਏ ਹਾਂ। ਵਜ਼ੀਰ ਖ਼ਾਂ ਖ਼ੁਸ਼ ਹੋ ਗਿਆ। ਕਹਿੰਦਾ ਹੈ, ਹੁਣ ਦੇਖਾਂਗਾ ਕਿ ਗੁਰੂ ਆਪਣੇ ਪੁੱਤਰਾਂ ਦੇ ਮੋਹ ਦਾ ਬੱਧਾ ਸਾਡੇ ਕੋਲ ਕਿਵੇਂ ਨਹੀਂ ਆਉਂਦਾ। ਪਰ ਇਸਨੂੰ ਪਤਾ ਨਹੀਂ ਕਿ ਉਹ ਤਾਂ ਪੁੱਤਰਾਂ ਦੀ ਲਾਸ਼ ਦੇਖਕੇ ਕੱਪੜੇ ਪਾਉਣ ਨਹੀਂ ਦਿੰਦਾ ਤੇ ਕਹਿੰਦਾ ਹੈ ਮਿੱਟੀ ਹੈ, ਮਿੱਟੀ ਨਾਲ ਮੋਹ ਕੀ ਕਰਨਾ ਹੈ।

ਕਦੀ ਸਮਾਂ ਸੀ ਜਦੋਂ ਸਰਹੰਦ ਸ਼ਹੀਦੀ ਮੇਲਾ ਮਨਾਇਆ ਜਾਂਦਾ ਸੀ ਤੇ ਲੋਕ ਆਪਣੇ ਘਰਾਂ ਵਿੱਚ ਥੱਲੇ ਸੌਂਦੇ ਸਨ। ਕਿਉਂ ਕਹਿੰਦੇ ਸਨ ਕਿ ਇਹਨਾਂ ਦਿਨਾਂ ਵਿੱਚ ਸਾਡੀ ਮਾਂ ਤੇ ਗੁਰੂ ਕੇ ਲਾਲ ਠੰਢੇ ਬੁਰਜ ਵਿੱਚ ਥੱਲੇ ਪਏ ਸਨ। ਉਹਨਾਂ ਦਿਨਾਂ ਵਿੱਚ ਉੱਚੀ ਉੱਚੀ ਹੱਸਦੇ ਨਹੀਂ ਸਨ। ਫਿਰ ਇੱਕ ਇੱਕ ਇੱਟ ਉਸਦੇ ਕਿਲ੍ਹੇ ਦੀ, ਉਸਦੇ ਮਹਿਲਾਂ ਦੀ ਚੁੱਕ ਕੇ ਸੁੱਟਦੇ ਰਹੇ ਸਨ।

ਅੱਜ ਠੰਢਾ ਬੁਰਜ ਹੈ। ਇਹ ਬੁਰਜ ਠੰਢਾ ਕਿਉਂ ਹੈ ? ਸ਼ਾਇਦ ਤੁਹਾਨੂੰ

ਪਤਾ ਹੋਵੇ, ਜਦੋਂ ਅਸੀਂ ਠੰਢੇ ਬੁਰਜ ਉੱਤੇ ਖਲੋ ਕੇ ਦੇਖਦੇ ਹਾਂ ਤਾਂ ਸਾਨੂੰ ਉੱਤਰ ਵਾਲੀ ਬਾਹੀ 'ਤੇ ਮੁਸਲਮਾਨਾਂ ਦੇ ਕੁੱਝ ਮਕਬ੍ਰੇ ਦਿਸਦੇ ਹਨ। ਤੁਹਾਨੂੰ ਪਤਾ ਹੈ ਕਿ ਜਦੋਂ ਅਸੀਂ ਸ਼ਹਿਰ ਜਾਂਦੇ ਹਾਂ ਤਾਂ ਉਥੇ ਮਕਬਰਾ ਕਿਸ ਦਾ ਹੈ ? ਸ਼ੇਖ਼ ਅਹਿਮਦ ਸਰਹੰਦੀ ਦਾ, ਜਿਸਨੇ ਗੁਰੂ ਅਰਜਨ ਸਾਹਿਬ ਜੀ ਨੂੰ ਸ਼ਹੀਦ ਕਰਾਉਣ ਵਿੱਚ ਪੂਰਾ ਜ਼ੋਰ ਲਾ ਦਿੱਤਾ ਸੀ, ਜਿਸਨੇ ਪੰਚਮ ਪਾਤਸ਼ਾਹ ਨੂੰ ਤੱਤੀ ਤਵੀ ਉੱਪਰ ਬਿਠਾਇਆ ਸੀ। ਸੱਚ ਜਾਣਿਉ, ਉਸ ਦੀ ਕਬਰ ਵੀ ਉਸ ਮਕਬਰੇ ਵਿੱਚ ਹੈ। ਪਰ ਸਿੱਖ ਨੇ ਮਕਬਰੇ ਢਾਹੇ ਨਹੀਂ, ਉਸ ਨੇ ਜ਼ਾਲਮ ਦੇ ਕਿਲ੍ਹੇ ਢਾਹੇ ਹਨ। ਠੰਢਾ ਬੁਰਜ ਤਾਂ ਬਣਿਆ ਸੀ ਕਿ ਬੁਰਜ ਤੋਂ ਥੱਲੇ ਇੱਥੇ ਪਹਿਲਾਂ ਇੱਕ ਨਦੀ ਵੱਗਦੀ ਸੀ। ਜਦੋਂ ਗਰਮ ਹਵਾ ਪਾਣੀ ਨੂੰ ਸਪਰਸ਼ ਕਰਕੇ ਆਉਂਦੀ ਸੀ ਤਾਂ ਬੁਰਜ 'ਤੇ ਉਹ ਠੰਢੀ ਲੱਗਦੀ ਸੀ। ਇਹ ਸਰਦੀ ਕਰਕੇ ਠੰਢਾ ਨਹੀਂ, ਗਰਮੀਆਂ ਵਿੱਚ ਵੀ ਠੰਢੀ ਥਾਂ ਰੱਖਣ ਲਈ ਇਸਨੂੰ ਠੰਢਾ ਬੁਰਜ ਕਹਿੰਦੇ ਸਨ।

ਅੱਜ ਤਨ ਢੱਕਣ ਲਈ ਕੋਈ ਕੰਬਲ ਨਹੀਂ। ਕੋਈ ਰਜ਼ਾਈ ਨਹੀਂ। ਠੰਢੇ ਫ਼ਰਸ਼ ਉੱਪਰ ਮਾਂ ਆਪਣੀ ਹਿੱਕ ਦੇ ਨਿੱਘ ਵਿੱਚ ਦੋਨਾਂ ਪੋਤਿਆਂ ਨੂੰ ਲੈ ਕੇ ਬੈਠ ਗਈ ਹੈ। ਅੱਜ ਰੋਟੀ ਪਾਣੀ ਨਹੀਂ। ਸ਼ਾਮ ਦਾ ਵੇਲਾ ਠੰਢੀ ਸੀਤ ਹਵਾ ਚਲ ਰਹੀ ਹੈ ਤੇ ਮਾਤਾ ਨੇ ਆਪ ਪਾਠ ਕੀਤਾ, ਬੱਚਿਆਂ ਨੂੰ ਕੋਲ ਬਿਠਾਇਆ। ਉਹਨਾਂ ਨੇ ਕਿਹਾ, ਮੇਰੇ ਜੋਰਾਵਰ ਸਿੰਘ ਜੀ, ਮੇਰੇ ਫਤਹਿ ਸਿੰਘ ਜੀ! ਦੇਖਿਉ ਅੱਜ ਬੁਰਜ 'ਤੇ ਆਏ ਹੋ, ਕੱਲ ਨੂੰ ਪਤਾ ਨਹੀਂ ਕੀ ਭਾਣੇ ਵਾਪਰਨੇ ਹਨ। ਬਸ ਇੱਕ ਕੰਮ ਕਰਿਉ, ਤੁਸੀਂ ਭੁੱਲਿਉ ਨਾ ਕਿ ਤੁਹਾਡੀਆਂ ਰਗਾਂ ਵਿੱਚ ਤੱਤੀ ਤਵੀ 'ਤੇ ਬੈਠਣ ਵਾਲੇ ਦਾ ਖ਼ੂਨ ਪਿਆ ਚੱਲਦਾ ਹੈ। ਤੁਹਾਡੇ ਉੱਪਰ ਤੁਹਾਡੇ ਦਾਦੇ ਗੁਰੂ ਤੇਗ਼ ਬਹਾਦਰ ਦਾ ਸਾਇਆ ਹੈ। ਬਸ ਇੱਕ ਗੱਲ ਕਦੀ ਨਾ ਭੁੱਲਿਉ ਕਿ ਤੁਹਾਡੇ ਪਿਤਾ ਦਾ ਨਾਮ ਗੁਰੂ ਗੋਬਿੰਦ ਸਿੰਘ ਹੈ।

# ਸਾਕਾ ਸਰਹੰਦ

ਬਾਬਾ ਫਤਹਿ ਸਿੰਘ ਅੱਗੋਂ ਬੜੇ ਪਿਆਰ ਨਾਲ ਮੁਸਕਰਾ ਕੇ ਕਹਿੰਦੇ ਹਨ ਦਾਦੀ ਮਾਂ! ਤੂੰ ਦੇਖੀਂ ਬੁਰਜ ਉਤੋਂ ਖਲੋ ਕੇ। ਕਦੀ ਪਤੀ ਦਾ ਸੀਸ ਦੇਖਿਆ ਸੀ, ਕਦੀ ਤੂੰ ਆਨੰਦਪੁਰ ਨੂੰ ਦੇਖਿਆ ਸੀ, ਅੱਜ ਤੂੰ ਸਾਨੂੰ ਦੇਖੀਂ। ਜੇ ਕਿਤੇ ਕਚਹਿਰੀ ਬਾਹਰ ਲੱਗੀ ਤਾਂ ਤੇਰਾ ਛੋਟਾ ਪੋਤਾ ਇਸ ਸੂਬੇ ਵਜ਼ੀਰ ਖ਼ਾਂ ਦਾ ਮੂੰਹ ਕਿਵੇਂ ਤੋੜਦਾ ਹੈ। ਸਾਰੀ ਰਾਤ ਗੁਰੂ ਦੇ ਭਾਣੇ ਵਿੱਚ ਲੰਘੀ। ਆਪਣੀ ਗੋਦ ਵਿੱਚ ਦੋਨਾਂ ਪੋਤਿਆਂ ਦੇ ਮੂੰਹ ਨੂੰ ਲੈ ਲਿਆ ਤੇ ਆਪ ਬਾਣੀ ਪੜ੍ਹਨੀ ਸ਼ੁਰੂ ਕਰ ਦਿੱਤੀ। ਸਵੇਰੇ ਅੰਮ੍ਰਿਤ ਵੇਲੇ ਠੰਢ ਵਧੀ। ਮਾਤ ਗੁਜਰੀ ਉੱਠੀ। ਆਵਾਜ਼ ਦਿੱਤੀ ਫਤਹਿ ਸਿੰਘ ਜੋਰਾਵਰ ਸਿੰਘ ਜਾਗੋ, ਅੰਮ੍ਰਿਤ ਵੇਲਾ ਹੋ ਗਿਆ ਹੈ। ਅੰਮ੍ਰਿਤ ਵੇਲੇ ਉੱਠੇ, ਸੀਨੇ ਨਾਲ ਲਾ ਕੇ ਮਸਤਕ ਚੁੰਮੇ ਤੇ ਚੌਂਕੜਾ ਮਾਰ ਕੇ ਸੁਚੇਤ ਕੀਤਾ। ਲਾਲ ਜੀ! ਮੈਂ ਬਾਣੀ ਪੜ੍ਹਾਂਗੀ ਤੇ ਤੁਸੀਂ ਸੁਣੋ। ਉਸ ਬੁੱਢੜੀ ਮਾਂ ਨੇ ਬਾਣੀ ਪੜ੍ਹੀ ਤੇ ਦੋਨਾਂ ਪੋਤਿਆਂ ਨੇ ਸੁਣੀ। ਅਜੇ ਸੂਰਜ ਦੀ ਟਿੱਕੀ ਸਿਖਰ 'ਤੇ ਨਹੀਂ ਸੀ ਆਈ। ਥੋੜ੍ਹਾ ਜਿਹਾ ਨਿੱਘ ਮਹਿਸੂਸ ਹੋਣ ਲੱਗਾ। ਇੰਨੀ ਦੇਰ ਵਿੱਚ ਚੁਬਾਰੇ ਦੇ ਉੱਤੇ ਚਾਰ ਪੈਰਾਂ ਦੀ ਆਹਟ ਸੁਣਾਈ ਦਿੱਤੀ। ਮਾਤਾ ਨੇ ਪਰਤ ਕੇ ਬੁਰਜ ਦੇ ਦਰਵਾਜ਼ੇ ਵੱਲ ਵੇਖਿਆ ਤਾਂ ਦੋ ਸਿਪਾਹੀ ਉਹਨਾਂ ਦੇ ਲੱਕ ਨਾਲ ਕਿਰਪਾਨਾਂ, ਹੱਥ ਵਿੱਚ ਨੇਜ਼ੇ ਤੇ ਦੇਖ ਕੇ ਮਾਤਾ ਨੇ ਸੋਚਿਆ ਕਿ ਹੋਣੀ ਵਾਪਰਨ ਲੱਗੀ ਹੈ। ਕਹਿਣ ਲੱਗੇ ਮਾਂ! ਅਸੀਂ ਤੇਰੇ ਪੋਤਿਆਂ ਨੂੰ ਲੈਣ ਆਏ ਹਾਂ।

ਅੱਜ ਪਹਿਲਾ ਮੌਕਾ ਸੀ ਕਿ ਆਨੰਦਪੁਰ ਸਾਹਿਬ ਜੀ ਦੀ ਧਰਤੀ ਤੋਂ ਬਾਅਦ ਦੋਨਾਂ ਪੋਤਿਆਂ ਨੇ ਦਾਦੀ ਤੋਂ ਕੁੱਝ ਸਮੇਂ ਲਈ ਵੱਖਰੇ ਹੋਣਾ ਸੀ। ਕਹਿਣ ਲੱਗੀ, ਕਿਸ ਲਈ ? ਸੂਬੇ ਦੀ ਕਚਹਿਰੀ ਲੱਗੀ ਹੈ, ਅੱਜ ਇਹਨਾਂ ਦੀ ਪੇਸ਼ੀ ਹੈ। ਮੇਰੇ ਪੋਤਿਆਂ ਨੇ ਕੋਈ ਕਸੂਰ ਨਹੀਂ ਕੀਤਾ, ਮੇਰੇ ਪੋਤਿਆਂ ਨੇ ਕੋਈ ਕਤਲ ਨਹੀਂ ਕੀਤਾ, ਮੇਰੇ ਪੋਤਿਆਂ ਨੇ ਕਿਸੇ ਦੇ ਘਰ ਨੂੰ ਲੁੱਟਿਆ ਨਹੀਂ, ਪੇਸ਼ੀ ਕਿਉਂ ? ਕਹਿਣ ਲੱਗੇ ਮਾਂ, ਅਸੀਂ ਹਕੂਮਤ ਦੇ ਬੱਧੇ ਹਾਂ, ਪਤਾ ਨਹੀਂ ਕਿਉਂ ? ਦੋਨੋਂ ਉਠੇ ਤੇ ਉਹਨਾਂ ਨੇ ਮੱਥਾ ਟੇਕਿਆ। ਤੁਰਦਿਆਂ ਫਤਹਿ ਸਿੰਘ ਨੇ ਘੁੱਟ ਕੇ ਗਲਵਕੜੀ ਪਾਈ ਤੇ ਕਿਹਾ ਮਾਂ! ਤੂੰ ਭਰੋਸਾ ਰੱਖੀਂ, ਅਸੀਂ ਤੇਰੇ ਪੋਤੇ ਹਾਂ। ਮਰ ਜਾਵਾਂਗੇ ਪਰ ਝੁਕਾਂਗੇ ਨਹੀਂ।

ਉੱਧਰ ਸੂਬਾ ਸਰਹੰਦ ਬੈਠਾ ਹੈ, ਨਵਾਬ ਮੇਲਰ ਕੋਟਲੀਆ ਬੈਠਾ ਹੈ। ਸੁੱਚਾ ਨੰਦ ਵੀ ਬੈਠਾ ਹੈ। ਅੱਜ ਸਰਹੰਦ ਦੇ ਪਤਵੰਤੇ ਸੱਜਣ ਬੈਠੇ ਹਨ। ਜਦੋਂ ਗਏ ਤਾਂ,

ਵੱਡਾ ਦਰਵਾਜ਼ਾ ਬੰਦ ਸੀ ਤੇ ਨਿੱਕੀ ਜਿਹੀ ਖਿੜਕੀ ਖੋਲ੍ਹੀ ਹੈ। ਇਸ ਦਾ ਮਤਲਬ ਸੀ ਕਿ ਝੁਕਣਗੇ ਤਾਂ ਇਕੋ ਦੱਮ ਤਾੜੀਆਂ ਮਾਰ ਕੇ ਕਹਾਂਗੇ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਪੁੱਤਰ ਝੁੱਕ ਗਏ। ਜਦੋਂ ਖਿੜਕੀ ਦੇ ਕੋਲ ਆਏ ਬਾਬਾ ਜੋਰਾਵਰ ਸਿੰਘ ਤਾਂ ਖਲੋ ਗਏ। ਸਿਪਾਹੀ ਕਹਿਣ ਲੱਗੇ, ਬੱਚਿਉ! ਅੰਦਰ ਜਾ ਕੇ ਨਵਾਬ ਸਾਹਿਬ ਨੂੰ ਝੁੱਕ ਕੇ ਨਮਸਕਾਰ ਕਰਨੀ। ਬਾਬਾ ਜ਼ੋਰਾਵਰ ਸਿੰਘ ਕਹਿਣ ਲੱਗੇ, ਇੱਕ ਦਿਨ ਹੀ ਕੀਤਾ ਹੈ ਪਰਤ ਕੇ ਅਸੀਂ ਕਦੀ ਝੁੱਕੇ ਨਹੀਂ। ਕਹਿਣ ਲੱਗੇ ਗੁਰੂ ਨਾਨਕ ਦੇ ਚਰਨਾਂ ਵਿੱਚ ਇੱਕ ਦਿਨ ਬਾਪੂ ਨੇ ਸੀਸ ਭੇਟਾ ਕਰ ਦਿੱਤਾ ਹੈ, ਪਰਤ ਕੇ ਅਸੀਂ ਸਿਰ ਝੁਕਾਇਆ ਨਹੀਂ। ਅੰਦਰ ਗਏ, ਉਹਨਾਂ ਨੇ ਖਿੜਕੀ ਵਿੱਚੋਂ ਸਿਰ ਨਹੀਂ, ਪਹਿਲਾਂ ਆਪਣੇ ਨਿੱਕੇ ਨਿੱਕੇ ਤਿੱਲੇ ਵਾਲੇ ਜਿਹੜੇ ਜੋੜੇ ਪਾਏ ਹਨ, ਚਮਕਦੀ ਜੁੱਤੀ ਦਾ ਤਲਾ ਦਿਖਾਇਆ ਕਿ ਚੇਤੇ ਰੱਖੀਂ, ਤੇਰੇ ਸੁੱਖ ਨੂੰ ਅਸੀਂ ਜੁੱਤੀ ਦੀ ਨੋਕ ਨਾਲ ਠੁਕਰਾਵਾਂਗੇ। ਭਰੀ ਕਚਹਿਰੀ ਵਿੱਚ ਦੋਨੋਂ ਭਰਾ ਇਕ ਦੂਜੇ ਨੂੰ ਕਹਿਣ ਲੱਗੇ - ਵਾਹਿਗੁਰੂ ਜੀ ਕਾ ਖਾਲਸਾ।। ਵਾਹਿਗੁਰੂ ਜੀ ਕੀ ਫਤਹਿ।। ਨਿੱਕੀ ਜਿਹੀ ਆਵਾਜ਼ ਨੇ ਕਚਹਿਰੀ ਗੂੰਜਾ ਦਿੱਤੀ। ਦੋ ਖਿਨ ਲਈ ਸਾਰੇ ਖ਼ਾਮੋਸ਼ ਹੋ ਗਏ। ਸਿਪਾਹੀ ਉੱਠਿਆ ਤੇ ਕਹਿਣ ਲੱਗਾ, ਬੱਚਿਉ! ਝੁੱਕ ਕੇ ਸਲਾਮ ਕਰੋ। ਬਾਬਾ ਫਤਹਿ ਸਿੰਘ ਜੀ ਕਹਿਣ ਲੱਗੇ, ਕਿਸਨੂੰ ਸਲਾਮ ਕਰੀਏ ? ਕਹਿਣ ਲੱਗੇ, ਵਜ਼ੀਰ ਖ਼ਾਂ ਨੂੰ। ਬਾਬਾ ਫਤਹਿ ਸਿੰਘ ਕਹਿੰਦੇ ਹਨ ਕਿ ਅਸੀਂ ਝੁਕੇ ਹਾਂ ਤੇ ਰੋਜ਼ ਝੁਕਦੇ ਹਾਂ। ਕਿਸ ਅੱਗੇ ? ਕਹਿਣ ਲੱਗੇ -

*ਬੰਦਨਾ ਹਰਿ ਬੰਦਨਾ ਗੁਣ ਗਾਵਹੁ ਗੋਪਾਲ ਰਾਇ ॥*

*(ਅੰਗ ੬੮੩)*

ਅੱਗੋਂ ਵਜ਼ੀਰ ਖ਼ਾਂ ਬੋਲਿਆ, ਬੱਚਿਉ! ਤੁਹਾਡੇ ਪਿਤਾ ਗੁਰੂ ਗੋਬਿੰਦ ਸਿੰਘ ਜੀ ਨੂੰ ਤੇ ਤੁਹਾਡੇ ਦੋ ਭਰਾ ਅਜੀਤ ਤੇ ਜੁਝਾਰ ਨੂੰ ਚਮਕੌਰ ਦੀ ਗੜ੍ਹੀ ਵਿੱਚ ਮਾਰ ਦਿੱਤਾ ਹੈ। ਬਾਬਾ ਜੋਰਾਵਰ ਸਿੰਘ ਬੋਲੇ, ਸਵਾਲ ਹੀ ਨਹੀਂ ਪੈਦਾ ਹੁੰਦਾ ਕਿ ਤੂੰ ਸਾਡੇ ਪਿਤਾ ਦਾ ਮੁਕਾਬਲਾ ਕਰ ਜਾਏਂ। ਕੌਣ ਜੰਮਿਆ ਹੈ ਸਾਡੇ ਪਿਤਾ ਨੂੰ ਰੋਕ ਕੇ ਖ਼ਤਮ ਕਰਨ ਵਾਲਾ ? ਸਾਡੇ ਭਰਾ ਮਰੇ ਨਹੀਂ, ਉਹ ਸ਼ਹੀਦ ਹੋਏ ਹਨ। ਇੱਕ ਗੱਲ ਚੇਤੇ ਰੱਖੀਂ ਕਿ ਜੇ ਤੂੰ ਇਹ ਸੁਨੇਹਾ ਦਿੰਦਾ ਕਿ ਤੁਹਾਡੇ ਭਰਾ ਟੁੱਕੜੇ ਟੁੱਕੜੇ ਕਰਕੇ ਸ਼ਹੀਦ ਕਰ ਦਿੱਤੇ ਗਏ ਹਨ ਤਾਂ ਤੈਨੂੰ ਅਸੀਂ ਵਧਾਈ ਦਿੰਦੇ ਕਿ ਤੂੰ ਘੱਟੋ-ਘੱਟ ਉਹਨਾਂ ਮੁਬਾਰਕ ਸਰੀਰਾਂ ਨੂੰ ਦੇਖਿਆ ਹੈ ਜਿਹੜੇ ਸਰੀਰ ਧਰਮ ਯੁੱਧ ਵਿੱਚ ਜੂਝ ਕੇ ਸਾਈਂ ਦੇ ਘਰ ਵਿੱਚ ਪ੍ਰਵੇਸ਼ ਕਰ ਗਏ।

ਉਹਨਾਂ ਸੋਚਿਆ ਕਿ ਇਹਨਾਂ ਬੱਚਿਆਂ ਉੱਪਰ ਕੋਈ ਅਸਰ ਨਹੀਂ। ਉਥੇ ਆਇਆ ਸੀ ਨਵਾਬ ਮਲੇਰਕੋਟਲੀਆ। ਡਾਕਟਰ ਗੰਡਾ ਸਿੰਘ ਨੇ ਇਕ ਗੱਲ

ਲਿਖੀ ਹੈ। ਉਹ ਕਹਿੰਦੇ ਹਨ ਕਿ ਉਸਦਾ ਭਰਾ ਨਾਹਰ ਖ਼ਾਂ ਜਿਸਨੇ ਪੌੜੀ ਲਾਈ ਸੀ, ਉਹ ਮਲੇਰ ਕੋਟਲੀਏ ਦਾ ਸੱਕਾ ਭਰਾ ਸੀ। ਇੱਕ ਇਸਦਾ ਸੱਕਾ ਭਤੀਜਾ ਜਿਸਦਾ ਨਾਮ ਸੀ ਖ਼ਿਜ਼ਰ ਖ਼ਾਂ। ਕਹਿੰਦੇ ਹਨ, ਦੋਨੋਂ ਚਮਕੌਰ ਦੀ ਗੜ੍ਹੀ ਵਿੱਚ ਨਾਹਰ ਖ਼ਾਂ ਗੁਰੂ ਗੋਬਿੰਦ ਸਿੰਘ ਦੇ ਤੀਰ ਨਾਲ ਖ਼ਤਮ ਹੋਇਆ ਸੀ ਤੇ ਉਸਦਾ ਭਤੀਜਾ ਰਣ-ਤੱਤੇ ਵਿੱਚ ਗੁਰੂ ਕੇ ਸਾਹਿਬਜ਼ਾਦਿਆਂ ਨੇ ਮਾਰ ਦਿੱਤਾ ਸੀ। ਵਜ਼ੀਰ ਖ਼ਾਂ ਨੇ ਆਵਾਜ਼ ਦਿੱਤੀ, ਨਵਾਬ ਸਾਹਿਬ! ਤੁਹਾਡੇ ਭਰਾ ਤੇ ਤੁਹਾਡੇ ਭਤੀਜੇ ਨੂੰ ਇਹਨਾਂ ਦੇ ਭਰਾਵਾਂ ਨੇ, ਇਹਨਾਂ ਦੇ ਬਾਪ ਨੇ ਮਾਰਿਆ ਹੈ, ਅੱਜ ਮੌਕਾ ਹੈ ਤੁਸੀਂ ਬਦਲਾ ਲੈ ਲਉ। ਇੱਕ ਬੰਦਾ ਕੇਵਲ ਉੱਠਿਆ ਸੀ, ਭਰੀ ਕਚਹਿਰੀ ਵਿੱਚ, ਉਹ ਕਹਿਣ ਲੱਗਾ ਕਿ ਚੇਤੇ ਰੱਖੀਂ ਬਾਪ ਮਿਲੇਗਾ ਤਾਂ ਟੱਕਰ ਜ਼ਰੂਰ ਲਵਾਂਗਾ ਪਰ ਮੈਂ ਖ਼ੁਦਾ ਅੱਗੇ ਬੇਨਤੀ ਕਰਾਂਗਾ ਕਿ ਰੱਬ ਕ੍ਰਿਪਾ ਕਰੇ, ਮੈਨੂੰ ਇਸ ਪਾਪ ਤੋਂ ਮਹਿਫ਼ੂਜ਼ ਰੱਖੇ। ਉਸ ਨੇ ਕਿਹਾ ਖ਼ਾਨ ਸਾਹਿਬ! ਇੰਨੇ ਦਲੇਰ ਹੋ ਕੇ ਤੁਸੀਂ ਘਬਰਾ ਗਏ। ਕਹਿਣ ਲੱਗੇ ਮੈਂ ਦਲੇਰ ਹਾਂ, ਗੁਰੂ ਗੋਬਿੰਦ ਸਿੰਘ ਮਿਲੇਗਾ ਤਾਂ ਟੱਕਰ ਲਵਾਂਗਾ, ਤੇਰੇ ਵਰਗਾ ਬੁਜ਼ਦਿਲ ਨਹੀਂ। ਇਹਨਾਂ ਬੱਚਿਆਂ ਦੀ ਜ਼ਬਾਨ ਤੋਂ ਨਿਕਲਦੀ ਸੱਚ ਦੀ ਚੰਗਿਆੜੀ ਦੇਖਕੇ ਤੂੰ ਝੁੱਕ ਜਾ, ਕਿਉਂਕਿ ਇਹਨਾਂ ਨੂੰ ਖ਼ਤਮ ਕਰਨਾ ਅੱਤ ਦਾ ਜ਼ੁਲਮ ਹੋਵੇਗਾ।

ਇੰਨੀ ਦੇਰ ਨੂੰ ਸੁੱਚਾ ਨੰਦ ਉੱਠਿਆ। ਨਵਾਬ ਮਲੇਰ ਕੋਟਲਾ ਕਹਿੰਦਾ ਹੈ ਕਿ ਇਹਨਾਂ ਨੂੰ ਮਾਰਨਾ, ਇਹਨਾਂ ਨੂੰ ਕੋਹ ਕੇ ਸ਼ਹੀਦ ਕਰਨਾ ਅੱਤ ਦਾ ਪਾਪ ਹੈ। ਸੁੱਚਾ ਨੰਦ ਉੱਠਿਆ। ਕਹਿਣ ਲੱਗਾ, ਨਵਾਬ ਸਾਹਿਬ! ਕਦੀ ਇਹਨਾਂ ਦੀ ਗੱਲ ਵਿੱਚ ਨਾ ਆਇਉ। ਕੋਲ ਜਾ ਕੇ ਕਹਿੰਦਾ ਹੈ, ਬੱਚਿਉ! ਜੇ ਤੁਹਾਨੂੰ ਛੱਡ ਦੇਈਏ ਤਾਂ ਫਿਰ ਕੀ ਕਰੋਗੇ ? ਕਹਿਣ ਲੱਗੇ, ਦਾਦੀ ਮਾਂ ਦੇ ਨਾਲ ਜਾਵਾਂਗੇ, ਜੰਗਲ ਵਿੱਚ ਬਾਪੂ ਨੂੰ ਲੱਭਾਂਗੇ। ਜਿੱਥੇ ਪਿਤਾ ਮਿਲੇਗਾ, ਆਪਣੇ ਖਿੰਡੇ-ਪੁੰਡੇ ਸਿੱਖ ਇਕੱਠੇ ਕਰਾਂਗੇ ਤੇ ਫਿਰ ਅਸੀਂ ਸ਼ਸਤਰ ਧਾਰਨ ਕਰਕੇ ਸਰਹੰਦ ਆਵਾਂਗੇ। ਪੁੱਛਿਆ ਕਿਉਂ ? ਕਹਿਣ ਲੱਗੇ ਤੇਰੇ ਇਸ ਸੂਬੇ ਦੇ ਦੋ ਟੁੱਕੜੇ ਕਰਾਂਗੇ। ਸਾਨੂੰ ਰੱਬ ਸਮਾਂ ਦੇਵੇ, ਜੰਗਲ ਵਿੱਚ ਜਾਵਾਂਗੇ। ਸੱਚ ਜਾਣਿਉ, ਸੂਬੇ ਦੇ ਵੀ ਦੋ ਟੁੱਕੜੇ ਹੋਏ ਸਨ। ਪੁੱਛਿਆ ਜੇ ਹਾਰ ਗਏ ? ਕਹਿਣ ਲੱਗੇ ਪਰਤ ਕੇ ਫਿਰ ਆਵਾਂਗੇ। ਉਸਨੇ ਕਿਹਾ ਕਿੰਨੀ-ਕੁ ਦੇਰ ? ਕਹਿਣ ਲੱਗੇ, ਜਿੰਨੀ ਦੇਰ ਸੂਬਾ ਖ਼ਤਮ ਨਹੀਂ ਹੋ ਜਾਂਦਾ ਤੇ ਜਾਂ ਅਸੀਂ ਸ਼ਹੀਦ ਨਹੀਂ ਹੋ ਜਾਂਦੇ। ਕਿਉਂਕਿ ਬਾਬੇ ਕਿਆਂ ਦੀ ਟੱਕਰ ਬਾਬਰ ਕਿਆਂ ਦੇ ਨਾਲ ਉੱਨੀ ਦੇਰ ਚਲਦੀ ਰਹੇਗੀ ਜਿੰਨੀ ਦੇਰ ਤੱਕ ਜ਼ੁਲਮ ਦੀ ਜੜ੍ਹ ਨਹੀਂ ਪੁੱਟੀ ਜਾਂਦੀ। ਸਾਰੀ ਕਚਹਿਰੀ ਸੁਣ ਕੇ ਖ਼ਾਮੋਸ਼ ਹੋ ਗਈ। ਦੋਨੋਂ ਲਾਲ ਵਜ਼ੀਰ ਖ਼ਾਂ ਦੇ ਸਾਹਮਣੇ ਬੋਲੇ।

ਦੋਨੋਂ ਗੁਰੂ ਕੇ ਲਾਲ ਵਾਪਿਸ ਆ ਗਏ। ਮਾਤਾ ਗੁਜਰੀ ਦੇਖਦੀ ਪਈ ਹੈ। ਭੱਜ ਕੇ ਫਤਹਿ ਸਿੰਘ ਅੱਗੇ ਦੱਸਣਾ ਚਾਹੁੰਦੇ ਹਨ ਕਿ ਅੰਮੀਏ! ਅੱਜ ਕਚਹਿਰੀ ਵਿੱਚ ਤੇਰੇ ਬੱਚੇ ਕੀ ਬੋਲ ਕੇ ਆਏ ਹਨ। ਜਿਵੇਂ ਬੱਚਾ ਸਕੂਲ ਵਿੱਚੋਂ ਚੰਗੇ ਨੰਬਰ ਲੈ ਕੇ ਆਉਂਦਾ ਹੈ ਤੇ ਮਾਂ ਕਿਤੇ ਵੀ ਹੋਵੇ, ਲੱਭ ਕੇ ਕਹਿੰਦਾ ਹੈ ਕਿ ਮਾਂ, ਦੇਖ ਅੱਜ ਮੈਨੂੰ ਇੰਨੇ ਨੰਬਰ ਮਿਲੇ ਹਨ। ਬਾਬਾ ਫਤਹਿ ਸਿੰਘ ਨੇ ਨੀਲਾ ਬਾਣਾ ਪਾਇਆ ਹੋਇਆ ਸੀ। ਦੌੜ ਕੇ ਨਿੱਕੇ ਨਿੱਕੇ ਕਦਮਾਂ ਨਾਲ ਪੌੜੀਆਂ ਉੱਪਰ ਚੜ੍ਹੇ। ਪੌੜੀਆਂ ਉੱਪਰ ਖਲੋ ਕੇ ਆਵਾਜ਼ ਦਿੱਤੀ ਮਾਂ! ਅੱਜ ਤੇਰੇ ਪੁੱਤਰ ਦੀ ਪੱਗ ਨੂੰ ਉੱਚਿਆਂ ਕਰਕੇ ਆਏ ਹਾਂ। ਫਤਹਿ ਸਿੰਘ ਨੇ ਇੱਕ ਇੱਕ ਗੱਲ ਸੁਣਾਈ।

ਹੁਣ ਦੂਜਾ ਦਿਨ ਚੜ੍ਹਿਆ ਹੈ। ਰਾਤ ਫਿਰ ਸਮਝਾਇਆ ਪੁੱਤਰ ਜੀ! ਸਿਦਕ ਨਾ ਡੋਲਣ ਦਿਉ। ਦੂਜਾ ਦਿਨ ਚੜ੍ਹਿਆ ਤੇ ਪਰਤ ਕੇ ਫਿਰ ਪੇਸ਼ੀ ਹੋਈ। ਇਸ ਪੇਸ਼ੀ ਵਿੱਚ ਵਜ਼ੀਰ ਖ਼ਾਂ ਨੇ ਫਿਰ ਤਰਲੇ ਮਿੰਨਤਾਂ ਕੀਤੇ, ਡਰਾਵੇ ਦਿੱਤੇ। ਇਥੋਂ ਤੱਕ ਕਿਹਾ ਸੀ ਕਿ ਇਸਲਾਮ ਨੂੰ ਕਬੂਲ ਕਰੋ, ਤੁਹਾਨੂੰ ਹੂਰਾਂ ਮਿਲਣਗੀਆਂ, ਰਾਜ-ਭਾਗ ਮਿਲਣਗੇ। ਬਾਬਿਆਂ ਦਾ ਉੱਤਰ ਸੀ ਕਿ ਸਾਨੂੰ ਇਹ ਲਿਖ ਕੇ ਦੇ ਦੇ ਕਿ ਮੌਤ ਕਦੀ ਨਹੀਂ ਆਵੇਗੀ। ਕਹਿਣ ਲੱਗਾ, ਮੌਤ ਤਾਂ ਫਿਰ ਵੀ ਆਵੇਗੀ। ਕਹਿਣ ਲੱਗੇ, ਜੇ 70 ਸਾਲ ਅੰਨ ਗੰਦਿਆਂ ਕਰਕੇ ਮਰਨਾ ਹੈ ਤਾਂ 7 ਸਾਲ ਦੀ ਉਮਰ ਵਿੱਚ ਅਣਖ ਨਾਲ ਮਰਨ ਨੂੰ ਪਹਿਲ ਦੇਵਾਂਗੇ, 70 ਸਾਲ ਦੀ ਬੁਜ਼ਦਿਲੀ ਦੀ ਜ਼ਿੰਦਗੀ ਜੀਉਣ ਨਾਲੋਂ। ਉਸ ਵੇਲੇ ਉਸਨੇ ਕਿਹਾ ਤੁਹਾਨੂੰ ਮੌਤ ਤੋਂ ਡਰ ਨਹੀਂ ?

ਦੇਖੋ ਦੁਨੀਆਂ ਵਿੱਚ ਹਰ ਥਾਂ 'ਤੇ ਕਿਹਾ ਜਾਂਦਾ ਹੈ ਕਿ ਜ਼ਿੰਦਗੀ ਜੀਉਣੀ ਕਿਵੇਂ ਹੈ, ਕੇਵਲ ਗੁਰੂ ਨਾਨਕ ਦੇ ਘਰ ਵਿੱਚੋਂ ਹੀ ਆਵਾਜ਼ ਆਉਂਦੀ ਹੈ ਕਿ ਮੌਤ ਆਵੇ ਤਾਂ ਮਰਨਾ ਕਿਵੇਂ ਹੈ। ਦੁਨੀਆਂ ਦੇ ਧਰਮ ਕਹਿੰਦੇ ਹਨ ਕਿ ਤੈਨੂੰ ਸਵਰਗ ਮਿਲੇਗਾ, ਕਿਆਮਤ ਵਾਲੇ ਦਿਨ ਸਾਡਾ ਮੁਰਸ਼ਦ ਤੇਰੇ ਨਾਲ ਹੋਵੇਗਾ। ਮੇਰਾ ਬਾਬਾ ਕਹਿੰਦਾ ਹੈ ਕਿ ਤੇਰੇ ਸਾਹਮਣੇ ਮੌਤ ਹੋਵੇਗੀ ਪਰ ਮੇਰੇ ਘਰ ਖੇਡ ਉਹ ਖੇਡਣ ਆਉਣ ਜਿਨ੍ਹਾਂ ਨੇ ਸਿਰ ਦਾ ਫੁੱਟਬਾਲ ਬਣਾ ਕੇ ਲਿਆਉਣਾ ਹੈ। ਕਚਹਿਰੀਆਂ ਲੱਗੀਆਂ, ਬਹੁਤ ਕੁੱਝ ਕਿਹਾ। ਅਖ਼ੀਰ ਵਿੱਚ ਇਹ ਫ਼ੈਸਲਾ ਕੀਤਾ ਗਿਆ ਕਿ ਇਹਨਾਂ ਨੂੰ ਨੀਂਹਾਂ ਵਿੱਚ ਚਿਣ ਕੇ ਸ਼ਹੀਦ ਕੀਤਾ ਜਾਵੇ। ਉਥੇ ਪਹਿਲੇ ਦਿਨ ਬੇਹੋਸ਼ ਹੋਏ। ਨੀਂਹਾਂ ਵਿੱਚ ਚਿਣਨਾ ਹੀ ਸ਼ਹਾਦਤ ਸੀ। ਇਹ ਗੱਲ ਵੱਖਰੀ ਹੈ ਕਿ ਪਰਤ ਕੇ ਕੋਹ ਕੇ ਸ਼ਹੀਦ ਕੀਤਾ।

ਉਸ ਦਿਨ ਫੱਤਵਾ ਦੇ ਦਿੱਤਾ ਗਿਆ ਕਿ ਕੱਲ ਨੂੰ ਇਹਨਾਂ ਨੂੰ ਨੀਂਹਾਂ ਵਿੱਚ ਚਿਣਿਆ ਜਾਏ। ਹੁਣ ਸਾਰੀ ਕਚਹਿਰੀ ਵਿੱਚ ਕੋਈ ਅਜਿਹਾ ਨਹੀਂ ਜਿਹੜਾ

ਕਹੇ ਕਿ ਮੈਂ ਸ਼ਹੀਦ ਕਰਾਂਗਾ। ਸਾਰਿਆਂ ਦੀ ਨੀਵੀਂ ਪੈ ਗਈ। ਗੁਰੂ ਕੇ ਲਾਲਾਂ ਨੂੰ ਪਤਾ ਸੀ ਕਿ ਅੱਜ ਕਚਹਿਰੀ ਲੱਗੀ ਹੈ, ਕੱਲ ਇਸ ਵੇਲੇ ਤੱਕ ਦਾਦੇ ਦੀ ਗੋਦ ਵਿੱਚ ਬੈਠੇ ਹੋਵਾਂਗੇ। ਜਦੋਂ ਭਰੀ ਕਚਹਿਰੀ ਵਿੱਚ ਕਾਜ਼ੀ ਨੇ ਫ਼ਤਵਾ ਦਿੱਤਾ ਕਿ ਇਹ ਬਾਗ਼ੀ ਸੁਰ ਵਾਲੇ ਹਨ, ਇਹਨਾਂ ਨੂੰ ਨੀਂਹਾਂ ਵਿੱਚ ਜੀਉਂਦਿਆਂ ਚਿਣਿਆ ਜਾਏ ਤਾਂ ਕਿਸ ਕੋਲ ਹਿੰਮਤ ਹੈ ਜਿਹੜਾ ਚਿਣੇ ? ਸਮਾਣੇ ਦੇ ਦੋ ਜੱਲਾਦ ਉੱਠੇ। ਇਹਨਾਂ ਦਾ ਸੂਬੇ ਦੀ ਕਚਹਿਰੀ ਵਿੱਚ ਮੁਕੱਦਮਾ ਚੱਲਦਾ ਪਿਆ ਸੀ। ਇਹਨਾਂ ਨੇ ਉੱਠ ਕੇ ਕਿਹਾ, ਹਕੂਮਤ ਮਾਈ ਬਾਪ ਵਲੋਂ ਜੇ ਸਾਡੇ ਮੁਕੱਦਮੇ ਨੂੰ ਖ਼ਾਰਿਜ ਕੀਤਾ ਜਾਏ ਤਾਂ ਅਸੀਂ ਭਰੀ ਕਚਹਿਰੀ ਵਿੱਚ ਦਾਅਵਾ ਕਰਦੇ ਹਾਂ ਕਿ ਇਹਨਾਂ ਦੋਹਾਂ ਬੱਚਿਆਂ ਨੂੰ ਕੋਹ ਕੇ ਅਸੀਂ ਸਵੇਰੇ ਸ਼ਹੀਦ ਕਰਾਂਗੇ। ਦੋਨੋਂ ਦੇਖ ਕੇ ਮੁਸਕੁਰਾਏ। ਇੰਞ ਲੱਗਾ ਕਿ ਜਿਵੇਂ ਮੌਤ ਰਾਣੀ ਨੂੰ ਪਰਨਾਣ ਦੇ ਲਈ ਦੋ ਵਿਚੋਲੇ ਸਾਹਮਣੇ ਆ ਗਏ ਹਨ। ਦੋਨਾਂ ਦੇ ਚਿਹਰੇ ਦੇਖ ਕੇ ਸਾਹਿਬ ਕ੍ਰਿਪਾਲੂ ਜੀ ਦੇ ਇਹਨਾਂ ਲਾਲਾਂ ਨੂੰ ਫ਼ਤਵਾ ਦੇ ਕੇ ਵਾਪਿਸ ਸਿਪਾਹੀ ਲੈ ਕੇ ਆਏ।

ਅੱਜ ਬਾਬਾ ਫਤਹਿ ਸਿੰਘ ਬਾਬਾ ਜੋਰਾਵਰ ਸਿੰਘ ਤੇਜ਼ੀ ਨਾਲ ਦੌੜ ਕੇਬੁਰਜ ਉੱਪਰ ਚੜ੍ਹੇ। ਅੱਗੋਂ ਮਾਤਾ ਨੇ ਪੁੱਛਿਆ, ਲਾਲ ਜੀ ! ਅੱਜ ਕੀ ਵਾਪਰਿਆ ? ਕਹਿਣ ਲੱਗੇ ਅੰਮੀਏ! ਇੱਕ ਰਾਤ ਰਹਿ ਗਈ ਹੈ, ਕੱਲ ਨੂੰ ਸੱਚ ਜਾਣੀਂ, ਸਾਰੇ ਪਰਚੇ ਪਾਸ ਕਰ ਜਾਵਾਂਗੇ। ਤੂੰ ਯਕੀਨ ਜਾਣੀਂ, ਕੱਲ ਵਾਲਾ ਅੰਤਲਾ ਪਰਚਾ ਅਸੀਂ ਪਾਸ ਕਰਾਂਗੇ। ਪੁੱਛਿਆ ਲਾਲ ਜੀ ਕਿਵੇਂ ? ਬਾਬਾ ਫਤਹਿ ਸਿੰਘ ਜੀ ਨੇ ਕਿਹਾ, ਮਾਂ! ਸਵੇਰੇ ਸਾਨੂੰ ਨੀਂਹਾਂ ਵਿੱਚ ਚਿਣ ਦੇਣਾ ਹੈ। ਉਸ ਵੇਲੇ ਉਸ ਮਾਂ ਲਈ ਤੂਫ਼ਾਨ ਆ ਗਿਆ। ਅੱਜ ਤਾਂ ਗਏ ਪਰਤ ਕੇ ਆਏ, ਕੱਲ ਨੂੰ ਜਾਵਾਂਗੇ ਪਰਤ ਕੇ ਬੁਰਜ 'ਤੇ ਨਹੀਂ ਆਉਣਾ। ਅੰਮੀਏ! ਅੱਜ ਘੁੱਟ ਕੇ ਅਸੀਸ ਦੇ ਕਿ ਕੱਲ ਨੂੰ ਤੇਰੇ ਪੋਤੇ ਸਿਦਕ ਤੋਂ ਡੋਲਣ ਨਾ।

ਅੱਜ ਸ਼ਾਮ ਪਈ ਹੈ। ਅੱਜ ਸੋ ਦਰੁ ਦਾ ਪਾਠ ਮਾਂ ਨੇ ਕੀਤਾ। ਇੱਧਰ ਬਾਬਾ ਫਤਹਿ ਸਿੰਘ ਬਾਬਾ ਜੋਰਾਵਰ ਸਿੰਘ ਨੇ ਸਾਰੀ ਰਾਤ ਪਾਠ ਸੁਣਿਆ। ਅੱਜ ਮਾਂ ਨੇ ਘੁੱਟ ਕੇ ਪਰਤ ਪਰਤ ਕੇ ਸੀਨੇ ਨਾਲ ਲਾਇਆ, ਮੱਥੇ ਚੁੰਮੇ, ਰੱਜ ਕੇ ਪਿਆਰ ਕੀਤਾ। ਉਸ ਵੇਲੇ ਜਦੋਂ ਰਾਤ ਦਾ ਸਮਾਂ ਲੰਘਿਆ, ਬੜੀਆਂ ਸਾਖੀਆਂ ਸੁਣਾਈਆਂ। ਅੰਮ੍ਰਿਤ ਵੇਲਾ ਹੋਇਆ, ਮਾਤ ਗੁਜਰੀ ਨੇ ਅੱਜ ਆਖ਼ਰੀ ਵਾਰੀ ਇਸ ਤਨ ਵਿੱਚ ਆਏ ਹੋਏ ਇਹਨਾਂ ਪੋਤਿਆਂ ਦੀ ਸੰਭਾਲ ਕਰਨੀ ਸੀ। ਅੱਜ ਫਤਹਿ ਸਿੰਘ ਨੂੰ ਉਠਾਇਆ ਤੇ ਫਿਰ ਜ਼ੋਰਾਵਰ ਸਿੰਘ ਨੂੰ ਉਠਾਇਆ। ਪਿਆਰ ਨਾਲ ਮੱਥੇ ਚੁੰਮੇ ਤੇ ਕਿਹਾ ਮੇਰੇ ਬੱਚਿਉ! ਆਉ ਪਾਠ ਕਰ ਲਈਏ। ਮਾਂ ਨੇ ਪਾਠ ਕੀਤਾ। ਉਸ ਵੇਲੇ ਸੂਰਜ ਦੀ ਟਿੱਕੀ ਨਿਕਲਣ ਲੱਗੀ। ਅੱਜ ਇਹੋ ਜਿਹੀ ਹਨੇਰੀ ਝੁੱਲਣੀ ਹੈ ਕਿ ਜਿੰਨੀ ਦੇਰ ਤੱਕ ਦੁਨੀਆਂ ਰਹੇਗੀ, ਜਦੋਂ ਇਹ ਦਾਸਤਾਨ ਕੋਈ ਸੁਣੇਗਾ ਤਾਂ

ਉਸ ਦਾ ਸੀਨਾ ਪਾਟ ਜਾਏਗਾ।

**27 ਦਸੰਬਰ 1704** ਦਾ ਦਿਨ ਚੜ੍ਹਿਆ। ਦੋਨੋਂ ਲਾਲ ਉੱਠੇ। ਸੋਹਣੇ ਚੋਲੇ ਪਾਏ, ਸੋਹਣੀਆਂ ਚੂੜੀਦਾਰ ਪਜਾਮੀਆਂ ਪਾਈਆਂ, ਕਢਾਈ ਵਾਲੇ ਜੋੜੇ ਪਾਏ, ਸਿਰ ਉੱਪਰ ਦਸਤਾਰ ਤੇ ਨਿੱਕੀਆਂ ਨਿੱਕੀਆਂ ਕਲਗੀਆਂ ਸਜਾਈਆਂ। ਉੱਥੇ ਅੱਲਾ ਯਾਰ ਖ਼ਾਂ ਜੋਗੀ ਨੇ ਜਿਹੜਾ ਸ਼ਬਦ ਲਿਖਿਆ; ਉਸ ਵਿੱਚ ਕਿਹਾ ਜਦੋਂ ਅੰਮ੍ਰਿਤ ਵੇਲੇ ਸੂਰਜ ਦੀ ਟਿੱਕੀ ਨਿਕਲੀ ਤਾਂ ਮਾਂ ਦੇ ਸ਼ਬਦ ਸਨ -

*ਬੇਟਾ ਆਉ ਜਾਨੇ ਸੇ ਪਹਿਲੇ ਜ਼ਰਾ ਗਲੇ ਸੇ ਲਗਾ ਤੋ ਲੂੰ।*
*ਕੇਸੋਂ ਕੋ ਕੰਘੀ ਕਰੂੰ ਜ਼ਰਾ ਮੂੰਹ ਧੁਲਾ ਤੋਂ ਲੂੰ।*
*ਨੰਨ੍ਹੇ ਨੰਨ੍ਹੇ ਸੇ ਸਿਰੋਂ ਪਰ ਕਲਗੀ ਸਜਾ ਤੋਂ ਲੂੰ।*
*ਮਰਨੇ ਸੇ ਪਹਿਲੇ ਤੁਮ ਕੋ ਦੂਲਹਾ ਬਨਾ ਤੋਂ ਲੂੰ।*

ਮੌਤ ਤੋਂ ਪਹਿਲਾਂ ਮੇਰੇ ਬੱਚਿਓ! ਮੈਂ ਲਾੜੇ ਬਣਾ ਕੇ ਤੁਹਾਨੂੰ ਤੋਰਨਾ ਚਾਹੁੰਦੀ ਹਾਂ। ਅੱਜ ਸਿਪਾਹੀ ਲੈਣ ਆ ਗਏ। ਇੱਥੇ ਮੈਨੂੰ ਸੀਤਲ ਸਾਹਿਬ ਦੀਆਂ ਤੁੱਕਾਂ ਬੜੀਆਂ ਟੁੰਬਦੀਆਂ ਹਨ। ਮਾਂ ਨੇ ਗਲਵਕੜੀ ਵਿੱਚ ਲੈ ਕੇ ਦੋਨੋਂ ਲਾਲ ਘੁੱਟ ਕੇ ਸੀਨੇ ਨਾਲ ਲਾਏ। ਦੋਨਾਂ ਪੋਤਿਆਂ ਨੇ ਮੱਥਾ ਟੇਕਿਆ ਤੇ ਕਿਹਾ ਮਾਂ! ਅਸੀਸ ਦੇ। ਜਦੋਂ ਅਸੀਸ ਦੇ ਸ਼ਬਦ ਕਹੇ ਤਾਂ ਮਾਂ ਦੀ ਜ਼ਬਾਨ ਤੋਂ ਕੋਈ ਸ਼ਬਦ ਨਹੀਂ ਨਿਕਲੇ, ਬਸ ਦੋਨੋਂ ਹੱਥ ਪੋਤਿਆਂ ਦੇ ਸਿਰ ਉੱਪਰ ਰੱਖਿਆ। ਸਿਪਾਹੀਆਂ ਦੇ ਨਾਲ ਤੁਰੇ ਹਨ। ਇੱਕ ਦੋ ਪੌੜੀਆਂ ਥੱਲੇ ਉੱਤਰੇ ਤਾਂ ਬਾਬਾ ਫਤਹਿ ਸਿੰਘ ਫਿਰ ਪਿਛਾਂਹ ਆਏ ਤੇ ਮਾਂ ਨੇ ਪੁੱਛਿਆ, ਲਾਲ ਜੀ! ਪਿਛਾਂਹ ਕਿਉਂ ? ਕਹਿਣ ਲੱਗੇ ਮਾਂ! ਅਸੀਂ ਤੈਨੂੰ ਸੱਚਖੰਡਿ ਵਿੱਚ ਜਾ ਕੇ ਉਡੀਕਾਂਗੇ। ਮਾਂ ਕਹਿਣ ਲੱਗੀ ਚੱਲੋ ਮੇਰੇ ਹੀਰਿਉ! ਮੈਂ ਵੀ ਪਿੱਛੇ ਆਵਾਂਗੀ। ਸਾਹਿਬ ਕ੍ਰਿਪਾਲੂ ਜੀ ਦੇ ਦੋਨੋਂ ਲਾਲ ਕਚਹਿਰੀ ਗਏ।

ਅੱਜ ਬਾਪੂ ਮਾਛੀਵਾੜੇ ਤੋਂ ਅੱਗੇ ਜਾਂਦਾ ਪਿਆ ਹੈ ਤੇ ਪੁੱਤਰ ਨੀਹਾਂ ਵਾਲੇ ਪਾਸੇ ਜਾਂਦੇ ਪਏ ਹਨ। ਉੱਧਰ ਕਚਹਿਰੀ ਵਿੱਚ ਅੱਜ ਫਿਰ ਕਾਜ਼ੀ ਆਇਆ, ਵਜ਼ੀਰ ਖ਼ਾਂ ਆਇਆ, ਜੱਲਾਦ ਆਏ। ਇੱਟਾਂ ਦਾ ਪ੍ਰਬੰਧ ਕੀਤਾ। ਲੋਕ ਰੋਂਦੇ ਪਏ ਹਨ। ਹਵਾਵਾਂ ਵੈਣ ਪਾਉਂਦੀਆਂ ਹਨ। ਆਸਮਾਨ ਅੱਥਰੂ ਕੇਰਦਾ ਹੈ। ਉਥੇ ਦੋਨਾਂ ਨੂੰ ਨੀਹਾਂ ਵਿੱਚ ਖੜਿਆਂ ਕਰਨ ਲੱਗੇ ਹਨ। ਫਤਹਿ ਸਿੰਘ ਥੋੜੇ ਜਿਹੇ ਕੱਦ ਕਰਕੇ ਛੋਟੇ ਹਨ। ਜਦੋਂ ਗੋਡੇ ਤੱਕ ਨੀਂਹ ਗਈ ਤਾਂ ਕਿਹਾ ਰੁੱਕੋ। ਕਹਿਣ ਲੱਗੇ ਕਿ ਅੱਜ ਵੀ ਸੁਣ ਲਉ, ਨਹੀਂ ਤਾਂ ਮਿੱਟ ਜਾਉਗੇ। ਅੱਲਾ ਯਾਰ ਖ਼ਾਂ ਜੋਗੀ ਕਹਿੰਦਾ ਹੈ ਕਿ ਬਾਬਿਆਂ ਦੀ ਜ਼ਬਾਨ ਵਿੱਚੋਂ ਇੱਕ ਸ਼ਬਦ ਨਿਕਲਿਆ ਕਿ ਐ ਵਜ਼ੀਰ ਖ਼ਾਂ!

*ਸੱਚ ਕੋ ਮਿਟਾਉਗੇ ਤੋ ਮਿਟੋਗੇ ਜਹਾਂ ਸੇ।*

ਇਥੇ ਲੋਕ ਇਕਠੇ ਹੁੰਦੇ ਰਹਿਣਗੇ, ਪਰ ਤੇਰੀ ਕਬਰ ਉੱਪਰ ਕਿਸੇ ਨੇ ਪੱਥਰ ਵੀ ਨਹੀਂ ਮਾਰਨੇ। ਕਹਿਣ ਲੱਗੇ-

*ਸੱਚ ਕੋ ਮਿਟਾਉਗੇ ਤੋਂ ਮਿਟੋਗੇ ਜਹਾਂ ਸੇ।*
*ਡਰਤਾ ਨਹੀਂ ਅਕਾਲ ਕਿਸੀ ਸ਼ਹਿਨਸ਼ਾਹ ਕੀ ਸ਼ਾਨ ਸੇ।*
*ਉਪਦੇਸ਼ ਅਪਨਾ ਸੁਨ ਲੋ ਜ਼ਰਾ ਦਿਲ ਕੇ ਕਾਨ ਸੇ।*
*ਕਹਿ ਰਹੇ ਹੈਂ ਹਮ ਤੁਮ ਕੋ ਖ਼ੁਦਾ ਕੀ ਜ਼ੁਬਾਂ ਸੇ।*

ਪਰ ਪੱਥਰਾਂ ਉੱਪਰ ਕੀ ਅਸਰ ਸੀ। ਮਾਂ ਬੁਰਜ ਉੱਪਰ ਖਲੋਤੀ ਤੱਕਦੀ ਹੈ ਕਿ ਮੇਰੇ ਲਾਲਾਂ ਨੂੰ ਭੀੜ ਨੇ ਘੇਰ ਲਿਆ ਹੈ। ਸਿਰਫ਼ ਸ਼ੁਕਰ ਵਿੱਚ ਜੁੜੀ ਹੈ ਤੇ ਅਰਦਾਸ ਕਰ ਰਹੀ ਹੈ ਕਿ ਦਾਤਾ! ਕ੍ਰਿਪਾ ਕਰੀਂ, ਅੱਜ ਸਿਰਫ਼ ਤਨ ਦਾ ਭਰਮ ਰਹਿ ਗਿਆ ਹੈ। ਕਹਿੰਦੇ ਹਨ, ਨੀਂਹਾਂ ਉੱਚੀਆਂ ਹੋਈਆਂ, ਗੁਰੂ ਕੇ ਲਾਲਾਂ ਨੇ, ਦੋਨੋਂ ਬੱਚਿਆਂ ਨੇ ਸ਼ਹੀਦ ਹੋਣ ਤੋਂ ਪਹਿਲਾਂ ਇੱਕ ਸ਼ਬਦ ਕਿਹਾ। ਕਹਿਣ ਲੱਗੇ, ਐ ਸੂਬੇ! ਇੱਕ ਗੱਲ ਧਿਆਨ ਵਿੱਚ ਰੱਖੀਂ, ਜਿੱਥੇ ਤੂੰ ਗੁਰੂ ਤੇਗ਼ ਬਹਾਦਰ ਦੇ ਪੋਤਰਿਆਂ ਨੂੰ ਨੀਹਾਂ ਵਿੱਚ ਚੁਣਨ ਲੱਗਾ ਹੈਂ, ਜਿੱਥੇ ਅੱਜ ਗੁਰੂ ਗੋਬਿੰਦ ਸਿੰਘ ਦੇ ਪੁੱਤਰ ਚੁਣੇ ਜਾਣੇ ਹਨ, ਇੱਕ ਗੱਲ ਚੇਤੇ ਰੱਖੀਂ ਕਿ ਸਾਲ ਕੁੱਝ ਪੈਣੇ ਹਨ। ਸਾਡੇ ਖ਼ਾਲਸਾ ਰਾਜ ਨਾਲ ਬਾਬਰ ਦੀ ਪਹਿਲੀ ਟੱਕਰ ਐਮਨਾਬਾਦ ਵਿੱਚ ਹੋਈ ਸੀ। ਬਾਬਰ ਕੇ ਹਾਰ ਜਾਣਗੇ ਤੇ ਬਾਬੇ ਕੇ ਆਪਣੇ ਕੇਸਰੀ ਰਾਜ ਦਾ ਨਿਸ਼ਾਨ ਪਹਿਲਾਂ ਇਹਨਾਂ ਨੀਹਾਂ ਵਿੱਚ ਆ ਕੇ ਗੱਡਣਗੇ। ਇਹ ਅਤਕਥਨੀ ਨਹੀਂ, ਇਹ ਕੁੱਝ ਵਾਪਰਿਆ ਹੈ। ਉਹਨਾਂ ਨੇ ਪਤਾ ਹੈ ਫਿਰ ਕੀ ਕਿਹਾ ? ਕਹਿਣ ਲੱਗੇ ਪਿਆਰਿਉ!

*ਹਮ ਜਾਨ ਦੇ ਕੇ ਔਰੋਂ ਕੀ ਜਾਨ ਬਚਾ ਚਲੇ।*
*ਸਿੱਖੀ ਕੀ ਨੀਂਹ ਹਮ ਹੈਂ ਸਰੋਂ ਪੇ ਉਠਾ ਚਲੇ।*
*ਸਿੰਘੋਂ ਕੀ ਸਲਤਨਤ ਕਾ ਪੌਦਾ ਲਗਾ ਚਲੇ।*

ਇਹ ਨੀਹਾਂ ਨਹੀਂ, ਇਹ ਖਾਲਸਾ ਰਾਜ ਦੀ ਇੱਟ ਹੈ। ਕਹਿਣ ਲੱਗੇ ਤੁਸੀਂ ਤਾਂ ਨਹੀਂ ਦੇਖਣਾ। ਅਸੀਂ ਖ਼ੂਨ ਪਿਛਲਿਆਂ ਲਈ ਡੋਲ ਕੇ ਚੱਲੇ ਹਾਂ। ਅਸੀਂ ਨੀਹਾਂ ਵਿੱਚ ਹੋਵਾਂਗੇ ਤਾਂ ਸਾਡੇ ਉੱਪਰ ਖ਼ਾਲਸੇ ਦਾ ਨਿਸ਼ਾਨ ਝੁੱਲੇਗਾ। ਕਹਿਣ ਲੱਗੇ-

*ਗੱਦੀ ਸੇ ਤਖ਼ਤ ਬਸ ਅਬ ਕੌਮ ਪਾਏਗੀ।*
*ਦੁਨੀਆਂ ਮੇਂ ਜ਼ਾਲਮੋਂ ਕਾ ਨਿਸ਼ਾਂ ਤੱਕ ਮਿਟਾਏਗੀ।*

ਇੱਧਰ ਦੀਵਾਰਾਂ ਚਿਣਨੀਆਂ ਸ਼ੁਰੂ ਹੋ ਗਈਆਂ। ਮੰਨ ਲਉ ਉਹ ਸ਼ਬਦ ਗੂੰਜਦੇ ਪਏ ਸਨ ਕਿ -

*ਮੋਹੇ ਮਰਨੇ ਕਾ ਚਾਉ ਹੈ ਮਰੋਂ ਤਾਂ ਹਰਿ ਕੇ ਦੁਆਰ।*

ਸ਼ਬਦ ਗੂੰਜਦੇ ਪਏ ਸਨ -

*ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ ॥*
*ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ ॥* *(ਅੰਗ ੧੩੬੫)*

ਦੀਵਾਰ ਠੋਡੀਆਂ ਤੱਕ ਗਈ, ਦੀਵਾਰ ਨਾਸਿਕਾ ਤੱਕ ਗਈ। ਇੱਥੇ ਸਾਹ ਗੁੰਮ ਹੋ ਗਏ। ਦੀਵਾਰ ਡਿੱਗੀ। ਉਸ ਵੇਲੇ ਡਾਕਟਰ ਗੰਡਾ ਸਿੰਘ ਲਿਖਦੇ ਹਨ, ਜ਼ਫ਼ਰਨਾਮੇ ਨੂੰ ਪੜ੍ਹੋ, ਉਥੇ ਸਾਹਿਬ ਕਹਿੰਦੇ ਹਨ ਕਿ ਮੇਰੇ ਪੁੱਤਰ ਕੋਹ ਕੇ ਮਾਰੇ। ਜਦੋਂ ਗੁਰੂ ਕੇ ਲਾਲ ਬੇਹੋਸ਼ ਹੋ ਕੇ ਡਿੱਗੇ ਤਾਂ ਇਹਨਾਂ ਨੀਂਹਾਂ ਦੇ ਕੋਲ ਉਸ ਵੇਲੇ ਦੋਨਾਂ ਜੱਲਾਦਾਂ ਨੇ, ਹੋਸ਼ ਵਿੱਚ ਆਏ ਹੋਏ ਬੱਚੇ, ਗੁਰੂ ਸਾਡੇ ਦੇ ਪੁੱਤਰ ਬਾਹਾਂ ਫੜ ਕੇ ਲੱਤਾਂ ਫੜ ਕੇ ਉਹਨਾਂ ਦੇ ਗਲੇ ਉੱਪਰ ਤਿੱਖੀ ਤੇਜ਼ ਧਾਰ ਕਟਾਰ ਦਾ ਵਾਰ ਕਰਕੇ ਪੰਜ ਤੇ ਸੱਤ ਸਾਲ ਦੇ ਬੱਚਿਆਂ ਨੂੰ ਤੜਫਦਿਆਂ ਸ਼ਹੀਦ ਕਰ ਦਿੱਤਾ। ਹਜ਼ੂਰ ਦੇ ਸ਼ਬਦ ਸਨ ਕਿ ਤੁਸੀਂ ਮੇਰੇ ਚਾਰੇ ਪੁੱਤਰ ਕੋਹ ਕੇ ਮਾਰੇ, ਪਰ ਤੁਹਾਨੂੰ ਪਤਾ ਨਹੀਂ ਕਿ ਇਹਨਾਂ ਦੇ ਪਿੱਛੇ ਮੇਰਾ ਖ਼ਾਲਸਾ ਪੁੱਤਰ ਖਲੋਤਾ ਹੋਇਆ ਹੈ। ਜਦੋਂ ਗੁਰੂ ਕੇ ਲਾਲ ਸ਼ਹੀਦ ਹੋਏ, ਜ਼ੁਲਮ ਦਾ ਝੱਖੜ ਝੁੱਲਿਆ। ਅੱਜ ਬਾਬੇ ਕਿਆਂ ਤੇ ਬਾਬਰ ਕਿਆਂ ਦੀ ਟੱਕਰ ਸੀ। ਇਧਰ ਲਾਲ ਸ਼ਹੀਦ ਹੋ ਗਏ, ਉੱਧਰ ਦੌੜ ਕੇ ਮਾਤਾ ਨੂੰ ਦੱਸਣ ਗਏ। ਇੱਥੇ ਮਾਤਾ ਜੀ ਨੇ ਸ਼ਹਾਦਤ ਦਾ ਜਾਮ ਪੀਤਾ ਹੈ। ਇੱਧਰ ਸ਼ਾਮ ਨੂੰ ਲਾਸ਼ਾਂ ਪਈਆਂ ਹਨ, ਕੋਈ ਚੁੱਕਣ ਵਾਲਾ ਨਹੀਂ।

ਅੱਜ ਟੋਡਰ ਮੱਲ ਉੱਠਿਆ ਹੈ। ਟੋਡਰ ਮੱਲ ਨੇ ਹੀਆ ਕੀਤਾ ਇਹਨਾਂ ਲਾਸ਼ਾਂ ਦਾ ਸਸਕਾਰ ਕਰਨ ਲਈ। ਸੂਬੇ ਨੇ ਕਿਹਾ ਜਿੰਨੀ ਧਰਤੀ ਚਾਹੀਦੀ ਹੈ ਉੱਨੀ ਧਰਤੀ ਉੱਪਰ ਸੋਨੇ ਦੀਆਂ ਮੋਹਰਾਂ ਵਿਛਾ ਦਿੱਤੀਆਂ ਜਾਣ। ਉਸ ਨੇ ਕਿਹਾ ਮੈਂ ਸਾਰੀ ਧਰਤੀ ਹੀਰਿਆਂ ਨਾਲ ਜੜ੍ਹ ਦੇਵਾਂਗਾ, ਪਰ ਮੈਨੂੰ ਗੁਰੂ ਦੇ ਪੁੱਤਰਾਂ ਦੇ ਸਰੀਰ ਦੀ ਸੇਵਾ ਕਰ ਲੈਣ ਦਿਉ। ਜੋਤੀ ਸਰੂਪ ਵਾਲੀ ਧਰਤੀ 'ਤੇ ਟੋਡਰ ਮੱਲ ਨੇ ਸਸਕਾਰ ਕੀਤਾ। ਇੱਧਰ ਕਲਗੀ ਵਾਲੇ ਮਾਛੀਵਾੜੇ ਤੋਂ ਨਿਕਲੇ ਹਨ। ਉਥੋਂ ਗਨੀ ਖ਼ਾਂ ਤੇ ਨਬੀ ਖ਼ਾਂ ਨੂੰ ਵਾਪਿਸ ਭੇਜ ਦਿੱਤਾ। ਹਜ਼ੂਰ ਕ੍ਰਿਪਾਲੂ ਨੇ ਰਾਏ ਕੱਲੇ ਨੂੰ ਕਿਹਾ ਕਿ ਜਾ ਕੇ ਮੇਰੇ ਲਾਲਾਂ ਦਾ ਪਤਾ ਕਰ। ਕਹਿੰਦੇ ਹਨ ਸਰਹੰਦ ਉਹ ਪਹੁੰਚਿਆ ਹੈ। ਉਸਨੂੰ ਇੱਕ ਇੱਕ ਗੱਲ ਲੋਕਾਂ ਨੇ ਦੱਸੀ। ਨੂਰਾ ਆਇਆ, ਉਸਨੇ ਦੋਨਾਂ ਹੱਥਾਂ ਨਾਲ ਆਪਣਾ ਚਿਹਰਾ ਢੱਕ ਲਿਆ। ਉਸਨੇ ਰੋਂਦਿਆਂ ਕਿਹਾ, ਦਾਤਾ! ਕੋਹ ਕੇ ਸ਼ਹੀਦ ਕਰ ਦਿੱਤੇ। ਇਥੇ ਕਹਿੰਦੇ ਹਨ ਕਿ ਮਾਨ ਸਿੰਘ ਰੋ ਪਿਆ। ਜਦੋਂ ਸੁਣਿਆ ਨੀਂਹਾਂ ਵਿੱਚ ਚਿਣ ਦਿੱਤਾ ਹੈ ਤਾਂ ਗੁਰੂ ਗੋਬਿੰਦ ਸਿੰਘ ਜੀ ਉੱਠੇ ਤੇ ਮੁਸਕੁਰਾ ਪਏ। ਉਹ ਨੂਰੇ ਨੂੰ ਪੁੱਛਣ ਲੱਗੇ ਕਿ ਕਿਤੇ ਇਹ ਆਵਾਜ਼ ਤਾਂ

ਸੁਣਾਈ ਨਹੀਂ ਦਿੱਤੀ ਕਿ ਮੇਰੇ ਪੁੱਤਰ ਰੋਏ ਹੋਣ ? ਕਿਤੇ ਇਹ ਆਵਾਜ਼ ਤਾਂ ਸੁਣਾਈ ਨਹੀਂ ਦਿੱਤੀ ਕਿ ਮੇਰੇ ਪੁੱਤਰ ਡੋਲ ਗਏ ਹੋਣ ? ਨੂਰੇ ਨੇ ਸਾਰਾ ਕੁਝ ਦੱਸਿਆ। ਨੂਰੇ ਦੀ ਗੱਲ ਸੁਣਦਿਆਂ ਕਾਹੀ ਦੇ ਬੂਟੇ ਨੂੰ ਪੁੱਟਿਆ ਤੇ ਨਾਲ ਸਿੱਖ ਝੁੱਕ ਗਏ। ਉਸ ਸਮੇਂ ਕਲਗੀ ਵਾਲੇ ਨੇ ਕਲਮ ਚੁੱਕੀ ਤੇ ਉਸ ਕਲਮ ਵਿੱਚੋਂ ਜਿਹੜੇ ਸ਼ਬਦ ਨਿਕਲੇ, ਪਹਿਲਾ ਸ਼ੇਅਰ ਸੀ ਪੁੱਤਰਾਂ ਦੀ ਸ਼ਹਾਦਤ। ਪਹਿਲੇ ਦਿਨ ਸ਼ੁਕਰ ਦੇ ਸ਼ਬਦ ਆਪਣੇ ਹੱਥਾਂ ਨਾਲ ਲਿਖੇ। ਪਹਿਲੇ ਸ਼ਬਦ ਸਨ ਕਿ ਹੇ ਕਰਾਮਾਤਾਂ ਵਰਤਾਉਣ ਵਾਲਿਆ ਪ੍ਰਮਾਤਮਾ! ਮੈਨੂੰ ਆਪਣੀ ਰਜ਼ਾ ਵਿੱਚ ਰੱਖੀਂ। ਅਗਲਾ ਸ਼ੇਅਰ ਸੀ ਕਿ ਚੇਤੇ ਰੱਖੀਂ ਔਰੰਗਜ਼ੇਬ! ਮੇਰੇ ਸਿਰ ਉੱਪਰ ਰੱਬ ਦਾ ਸਾਇਆ ਹੈ। ਜਿਸ ਦੇ ਸਿਰ ਉੱਪਰ ਹੁਮਾ ਹੋਵੇ ਉਸ ਦਾ ਕੋਈ ਵੀ ਵਾਲ ਨਹੀਂ ਵਿੰਗਾ ਕਰ ਸਕਦਾ।

ਅੱਜ ਨੰਦੇੜ ਦੀ ਧਰਤੀ ਤੋਂ ਬਾਬਾ ਬੰਦਾ ਸਿੰਘ ਬਹਾਦਰ ਨੂੰ ਭੇਜਿਆ ਤੇ ਉਸਨੇ ਇੱਕੋ ਗੱਲ ਕਹੀ ਸੀ,

ਬਾਪੂ ਦੇਖ, ਇਸ ਕੱਚੀ ਚਮਕੌਰ ਦੀ ਗੜ੍ਹੀ ਮੂਹਰੇ
ਕਿਲ੍ਹਾ ਦਿੱਲੀ ਦਾ ਅਸੀਂ ਝੁਕਾ ਦੇਵਾਂਗੇ।
ਬਾਪੂ ਝੋਰਾ ਕਰੀਂ ਨਾ ਕਿੱਲ੍ਹੇ ਆਨੰਦਪੁਰ ਦਾ,
ਕੁੱਲੀ ਨੂੰ ਕਿਲ੍ਹਾ ਬਣਾ ਦੇਵਾਂਗੇ।
ਬਾਪੂ ਮਾਛੀਵਾੜੇ ਦੇ ਸੱਥਰ ਵਿੱਚੋਂ ਅਸੀਂ
ਉੱਠਾਂਗੇ ਚੰਡੀ ਦੀ ਵਾਰ ਬਣ ਕੇ।
ਜਿਨ੍ਹਾਂ ਕੰਡਿਆਂ ਨਾ ਦਿੱਤਾ ਸੌਣ ਤੈਨੂੰ,
ਉਹਨਾਂ ਨੂੰ ਛਾਂਗ ਦੇਵਾਂਗੇ ਖੰਡੇ ਦੀ ਧਾਰ ਬਣ ਕੇ।

ਬੰਦਾ ਸਿੰਘ ਬਹਾਦਰ ਚੜ੍ਹਿਆ। ਚਪੜ ਚਿੜੀ ਦੇ ਮੈਦਾਨ ਵਿੱਚ ਜੰਗ ਹੋਇਆ। ਵਜ਼ੀਰ ਖ਼ਾਂ ਦੀ ਮੌਤ ਹੋਈ। ਸਰਹੰਦ ਦੀ ਤਬਾਹੀ ਹੋ ਗਈ। ਅੱਲਾ ਯਾਰ ਖ਼ਾਂ ਜੋਗੀ ਨੇ ਆਪਣੀ ਕਿਤਾਬ ਇੱਥੇ ਖ਼ਤਮ ਕੀਤੀ ਹੈ। ਕਹਿੰਦਾ ਹੈ ਜੋਗੀ ਕਿ ਇਸ ਦੇ ਬਾਅਦ ਸਰਹੰਦ ਸ਼ਹਿਰ ਇੱਟਾਂ ਦਾ ਢੇਰ ਸੀ। ਕਲਗੀ ਵਾਲੇ ਦੇ ਲਾਲ ਸ਼ਹੀਦ ਹੋਏ। ਐ ਵਜ਼ੀਰ ਖ਼ਾਂ! ਤੇਰਾ ਕਿਸੇ ਨੇ ਨਾਮ ਨਹੀਂ ਲੈਣਾ, ਪਰ ਇਹਨਾਂ ਦੀਆਂ ਨੀਂਹਾਂ ਨੂੰ ਸਿੱਜਦੇ ਹੁੰਦੇ ਰਹਿਣਗੇ। ਗੁਰੂ ਦੇ ਸਿੱਖੋ! ਉਸ ਕਲਗੀ ਵਾਲੇ ਦੇ ਲਾਲਾਂ ਨੂੰ ਅਸੀਂ ਪ੍ਰੇਮ ਭਾਵਨਾ ਨਾਲ ਯਤਨ ਕੀਤਾ ਹੈ ਯਾਦ ਕਰਨ ਦਾ। ਗੁਰਸਿੱਖੋ! ਸਤਿਗੁਰੂ ਸਾਡੇ ਸਾਰਿਆਂ 'ਤੇ ਰਹਿਮਤ ਕਰਨ। ਅਸੀਂ ਵੀ ਲਾਲਾਂ ਵਾਂਗ ਜਜ਼ਬਾ ਰੱਖੀਏ। ਇੰਨੀਆਂ ਕੁ ਬੇਨਤੀਆਂ ਪ੍ਰਵਾਨ ਕਰਲਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

*ਵਾਹਿਗੁਰੂ ਜੀ ਕਾ ਖਾਲਸਾ।। ਵਾਹਿਗੁਰੂ ਜੀ ਕੀ ਫਤਹਿ।।*

# ਨਾਨਕ ਗੁਰਮੁਖਿ ਸਦਾ ਸੁਹਾਗਣੀ

**ਸਲੋਕੁ ਮ: ੩ ॥**

*ਸੂਹੈ ਵੇਸਿ ਕਾਮਣਿ ਕੁਲਖਣੀ*
*ਜੋ ਪ੍ਰਭ ਛੋਡਿ ਪਰ ਪੁਰਖ ਧਰੇ ਪਿਆਰੁ ॥*
*ਓਸੁ ਸੀਲੁ ਨ ਸੰਜਮੁ ਸਦਾ ਝੂਠੁ ਬੋਲੈ ਮਨਮੁਖਿ ਕਰਮ ਖੁਆਰੁ ॥*
*ਜਿਸੁ ਪੂਰਬਿ ਹੋਵੈ ਲਿਖਿਆ ਤਿਸੁ ਸਤਿਗੁਰੁ ਮਿਲੈ ਭਤਾਰੁ ॥*
*ਸੂਹਾ ਵੇਸੁ ਸਭੁ ਉਤਾਰਿ ਧਰੇ ਗਲਿ ਪਹਿਰੈ ਖਿਮਾ ਸੀਗਾਰੁ ॥*
*ਪੇਈਐ ਸਾਹੁਰੈ ਬਹੁ ਸੋਭਾ ਪਾਏ ਤਿਸੁ ਪੂਜ ਕਰੇ ਸਭੁ ਸੈਸਾਰੁ ॥*
*ਓਹ ਰਲਾਈ ਕਿਸੈ ਦੀ ਨਾ ਰਲੈ ਜਿਸੁ ਰਾਵੇ ਸਿਰਜਨਹਾਰੁ ॥*
*ਨਾਨਕ ਗੁਰਮੁਖਿ ਸਦਾ ਸੁਹਾਗਣੀ*
*ਜਿਸੁ ਅਵਿਨਾਸੀ ਪੁਰਖੁ ਭਰਤਾਰੁ ॥੧॥*
*ਮ: ੧॥ ਸੂਹਾ ਰੰਗੁ ਸੁਪਨੈ ਨਿਸੀ ਬਿਨੁ ਤਾਗੇ ਗਲਿ ਹਾਰੁ ॥*
*ਸਚਾ ਰੰਗੁ ਮਜੀਠ ਕਾ ਗੁਰਮੁਖਿ ਬ੍ਰਹਮ ਬੀਚਾਰੁ ॥*
*ਨਾਨਕ ਪ੍ਰੇਮ ਮਹਾ ਰਸੀ ਸਭਿ ਬੁਰਿਆਈਆ ਛਾਰੁ ॥੨॥*
*ਪਉੜੀ॥ ਇਹੁ ਜਗੁ ਆਪਿ ਉਪਾਇਓਨੁ ਕਰਿ ਚੋਜ ਵਿਡਾਨੁ ॥*
*ਪੰਚ ਧਾਤੁ ਵਿਚਿ ਪਾਈਅਨੁ ਮੋਹੁ ਝੂਠੁ ਗੁਮਾਨੁ ॥*
*ਆਵੈ ਜਾਇ ਭਵਾਈਐ ਮਨਮੁਖੁ ਅਗਿਆਨੁ ॥*
*ਇਕਨਾ ਆਪਿ ਬੁਝਾਇਓਨੁ ਗੁਰਮੁਖਿ ਹਰਿ ਗਿਆਨੁ ॥*
*ਭਗਤਿ ਖਜਾਨਾ ਬਖਸਿਓਨੁ ਹਰਿ ਨਾਮੁ ਨਿਧਾਨੁ ॥੪॥*

*(ਅੰਗ ੭੮੬)*

ਪਰਮ ਸਨਮਾਨ ਯੋਗ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਇਮਾਨ ਸਤਿਸੰਗੀ ਜਨੋਂ! ਵਾਹਿਗੁਰੂ ਜੀ ਕਾ ਖਾਲਸਾ।। ਵਾਹਿਗੁਰੂ ਜੀ ਕੀ ਫਤਹਿ।।

ਅੱਜ ਅੰਮ੍ਰਿਤ ਵੇਲੇ ਧੰਨ ਗੁਰੂ ਗ੍ਰੰਥ ਸਾਹਿਬ ਜੀ ਨੇ ਪ੍ਰਕਾਸ਼ਮਾਨ ਹੋ ਕੇ ਜੋ ਹੁਕਮ ਰੂਪ ਵਿੱਚ ਸਾਨੂੰ ਅਲਾਹੀ ਬਾਣੀ ਵਿੱਚੋਂ ਬਚਨ ਬਖ਼ਸ਼ਿਸ਼ ਕੀਤੇ ਹਨ, ਇਹ ਰਾਗ ਸੂਹੀ ਦੇ ਅੰਦਰ ਤੀਸਰੇ ਗੁਰਦੇਵ ਧੰਨ ਗੁਰੂ ਅਮਰਦਾਸ ਸੱਚੇ ਪਾਤਿਸ਼ਾਹ ਜੀ ਦੇ ਪਾਵਨ ਪਵਿੱਤਰ ਮੁਖਾਰਬਿੰਦ ਤੋਂ ਉਚਾਰਨ ਕੀਤੀ ਹੋਈ ਵਾਰ ਅਤੇ ਉਸ

ਵਾਰ ਦੀ ਚੌਥੀ ਪਉੜੀ ਹੈ। ਇਸ ਪਉੜੀ ਦੇ ਨਾਲ ਦੋ ਸਲੋਕ ਹਨ। ਪਹਿਲਾ ਸਲੋਕ ਗੁਰੂ ਅਮਰਦਾਸ ਸੱਚੇ ਪਾਤਿਸ਼ਾਹ ਦੀ ਰਸਨਾ ਤੋਂ ਉਚਾਰਨ ਕੀਤਾ ਗਿਆ ਹੈ। ਦੂਜਾ ਸਲੋਕ ਧੰਨ ਗੁਰੂ ਨਾਨਕ ਦੇਵ ਸੱਚੇ ਪਾਤਿਸ਼ਾਹ ਜੀ ਨੇ ਆਪਣੇ ਮੁਖਾਰਬਿੰਦ ਤੋਂ ਉਚਾਰਨ ਕੀਤਾ ਹੈ। ਪਉੜੀ ਗੁਰੂ ਅਮਰਦਾਸ ਸੱਚੇ ਪਾਤਿਸ਼ਾਹ ਦੀ ਉਚਾਰਨ ਕੀਤੀ ਹੋਈ ਹੈ।

*ਸਲੋਕੁ ਮ: ੩॥*
*ਸੂਹੈ ਵੇਸਿ ਕਾਮਣਿ ਕੁਲਖਣੀ*
*ਜੋ ਪ੍ਰਭ ਛੋਡਿ ਪਰ ਪੁਰਖ ਧਰੇ ਪਿਆਰੁ ॥*

ਇਸ ਪਾਵਨ ਪਵਿੱਤਰ ਹੁਕਮ ਦੀ ਪ੍ਰਾਰੰਭਤਾ ਤੀਸਰੇ ਗੁਰਦੇਵ ਜੀ ਦੇ ਉਚਾਰਨ ਕੀਤੇ ਹੋਏ ਸਲੋਕ ਤੋਂ ਹੁੰਦੀ ਹੈ। ਗੁਰੂ ਅਮਰਦਾਸ ਜੀ ਇਸ ਪਾਵਨ ਪਵਿੱਤਰ ਸਲੋਕ ਦੀ ਪ੍ਰਾਰੰਭਤਾ ਵਿੱਚ ਇਹ ਕ੍ਰਿਪਾ ਕਰਕੇ ਸਾਨੂੰ ਉਪਦੇਸ਼ ਰੂਪ ਵਿੱਚ ਬਚਨ ਬਖ਼ਸ਼ਿਸ਼ ਕਰਦੇ ਹਨ ਕਿ ਇੱਕ ਉਹ ਜੀਵ-ਇਸਤਰੀ ਹੈ ਜਿਹੜੀ ਆਪਣੇ ਪਤੀ ਪ੍ਰਮਾਤਮਾ ਦੇ ਪਿਆਰ ਨੂੰ ਤਿਆਗ ਕੇ ਪਰ-ਪੁਰਖ ਦੇ ਦੂਜੇ ਭਾਵ ਵਿੱਚ ਉਹ ਖਚਤ ਹੋ ਗਈ ਤੇ ਜਿਸਨੇ ਆਪਣੇ ਪਰੀਪੂਰਨ ਪ੍ਰਮਾਤਮਾ ਦੇ ਪਿਆਰ ਨੂੰ ਤਿਆਗ ਕੇ ਦੂਜੇ ਭਾਵ ਵਿੱਚ ਆਪਣੇ ਆਪ ਨੂੰ ਗ਼ਲਤਾਨ ਕਰ ਲਿਆ। ਉਹ ਜਿੰਨੇ ਮਰਜ਼ੀ ਚਮਕ ਦਮਕ ਵਾਲੇ ਕੱਪੜੇ ਪਾਵੇ, ਉਸ ਦਾ ਰੰਗ ਸੂਹਾ ਹੈ। ਸੂਹੇ ਦਾ ਅਰਥ ਹੈ ਸ਼ੋਖ਼ ਰੰਗ। ਉਹ ਜਿਹੜਾ ਕੁਸੰਭੜੇ ਦਾ ਰੰਗ ਹੈ ਜੋ ਤੈਨੂੰ ਅੱਤ ਸੁੰਦਰ ਲੱਗਦਾ ਹੈ, ਪਰ ਉਸ ਕੱਚੇ ਰੰਗ ਦੇ ਉਤਰਦਿਆਂ ਕੋਈ ਦੇਰੀ ਨਹੀਂ ਲੱਗਦੀ।

ਗੁਰੂ ਅਮਰਦਾਸ ਜੀ ਕਹਿ ਰਹੇ ਹਨ ਕਿ ਮਨਮੁਖ ਬਿਰਤੀ ਵਾਲਾ ਇਨਸਾਨ ਪ੍ਰਮਾਤਮਾ ਨੂੰ ਛੱਡ ਕੇ ਇਸ ਚਮਕ ਦਮਕ ਵਿੱਚ ਖਚਤ ਹੋ ਗਿਆ ਤੇ ਪਰਪੁਰਖੇ ਨਾਲ ਭਾਵ ਪ੍ਰਮਾਤਮਾ ਤੋਂ ਬਿਨਾਂ ਉਸਨੇ ਦੂਜੇ ਭਾਵ ਵਿੱਚ ਆਪਣੇ ਆਪ ਨੂੰ ਖਚਤ ਕਰ ਲਿਆ। ਉਸਦਾ ਲਿਬਾਸ ਮੈਲਾ ਹੈ। ਉਹ ਕੁਲਖਣੇ ਜੀਵਨ ਵਾਲੀ ਇਸਤਰੀ ਹੈ। ਸਤਿਗੁਰੂ ਜੀ ਨੇ ਕਿਤੇ ਤਾਂ ਪ੍ਰਮਾਤਮਾ ਦੀ ਬੰਦਗੀ ਕਰਨ ਵਾਲੇ ਲਈ ਜੁੜੀ ਹੋਈ ਪਵਿੱਤਰ ਭਿੱਜੀ ਹੋਈ ਆਤਮਾ ਲਈ ਸ਼ਬਦ ਵਰਤੇ ਸਤਿ ਤੇ ਜਿਹੜੇ ਪ੍ਰਮਾਤਮਾ ਦੇ ਦਰ ਤੋਂ ਟੁੱਟੇ ਹਨ, ਉਹਨਾਂ ਲਈ ਹਜ਼ੂਰ ਨੇ ਸ਼ਬਦ ਵਰਤੇ ਹਨ ਬੇਮੁਖ। ਜੋ ਗੁਰੂ ਦੇ ਸਨਮੁਖ ਆਪਣੀ ਜ਼ਿੰਦਗੀ ਬਤੀਤ ਹਰਦੇ ਹਨ, ਉਹਨਾਂ ਲਈ ਹਜ਼ੂਰ ਨੇ ਸ਼ਬਦ ਵਰਤੇ ਹਨ ਸਨਮੁਖ ਤੇ ਜਿਹੜੇ ਗੁਰੂ ਵੱਲ ਪਿੱਠ ਕਰਕੇ ਆਪ-ਹੁਦਰਾਪਣ ਕਰਦੇ ਹਨ, ਉਹਨਾਂ ਲਈ ਗੁਰੂ ਜੀ ਨੇ ਸ਼ਬਦ ਵਰਤੇ ਹਨ

ਬੇਮੁਖ। ਜਿੱਥੇ ਸਤਿ ਹੈ ਉੱਥੇ ਨਾਲ ਸ਼ਬਦ ਸਾਕਤ ਹੈ। ਜਿੱਥੇ ਸਨਮੁੱਖ ਹੈ, ਉੱਥੇ ਸ਼ਬਦ ਬੇਮੁਖ ਹੈ।

ਜਿਸ ਜਗਾ ਉੱਪਰ ਗੁਰਮੁਖ ਹੈ ਉਸਦੇ ਵਿਪਰੀਤ ਮਨਮੁਖ ਹੈ। ਜਿਥੇ ਸਤਿਗੁਰੂ ਨੇ ਸੁਹਾਗਣ ਦੀ ਗੱਲ ਕੀਤੀ ਹੈ, ਉਥੇ ਨਾਲ ਦੁਹਾਗਣ ਦੀ ਵੀ ਗੱਲ ਕੀਤੀ ਹੈ। ਸੁਹਾਗਣ ਅਤੇ ਦੁਹਾਗਣ ਸਾਡੇ ਸਮਾਜ ਵਿੱਚ ਜੁੜੇ ਹੋਏ ਦੋ ਸ਼ਬਦ ਹਨ। ਇਹ ਦੋ ਇਸਤਰੀਆਂ ਦੇ ਵੱਖ-ਵੱਖ ਜੀਵਨ ਦੀ ਵਿਆਖਿਆ ਕਰਦੇ ਹਨ। ਸੁਹਾਗਣ ਸ਼ਬਦ ਇਸ ਦਾ ਅੱਖਰੀ ਅਰਥ ਹੈ ਸੋਹਣੇ ਭਾਗਾਂ ਵਾਲੀ। ਜੇ ਇਸ ਦਾ ਅਰਥ ਭਾਵ ਪੂਰਤ ਕਰਨਾ ਹੋਵੇ ਤਾਂ ਸੁਹਾਗਣ ਦਾ ਅਰਥ ਹੈ ਕਿ ਜਿਸ ਦਾ ਪਤੀ ਜੀਊਂਦਾ ਹੈ ਤੇ ਦੁਹਾਗਣ ਦਾ ਅਰਥ ਹੁੰਦਾ ਹੈ ਮੰਦੇ ਭਾਗਾਂ ਵਾਲੀ। ਦੁਹਾਗਣ ਦਾ ਅਰਥ ਅਸੀਂ ਵਿਧਵਾ ਵੀ ਕਰਾਂਗੇ। ਬਾਣੀ ਵਿੱਚ ਵਿਧਵਾ ਸ਼ਬਦ ਵੀ ਆਇਆ ਹੈ। ਦੁਹਾਗਣ ਵਿੱਚ ਤੇ ਵਿਧਵਾ ਵਿੱਚ ਥੋੜ੍ਹਾ ਜਿਹਾ ਅੰਤਰ ਹੈ। ਵਿਧਵਾ ਦਾ ਅਰਥ ਹੈ ਕਿ ਜਿਸ ਦਾ ਪਤੀ ਸੰਸਾਰ ਤੋਂ ਕੂਚ ਕਰ ਚੁੱਕਾ ਹੈ ਪਰ ਦੁਹਾਗਣ ਦਾ ਅਰਥ ਹੈ ਜਿਸ ਦਾ ਪਤੀ ਤਾਂ ਜੀਊਂਦਾ ਹੈ ਪਰ ਆਪਣੇ ਪਤੀ ਨੂੰ ਛੱਡ ਕੇ ਕਿਸੇ ਦੂਜੇ ਪਤੀ ਨਾਲ ਆਪਣੇ ਅੰਦਰ ਦਾ ਨੇਹ ਪਾ ਲਿਆ ਹੈ। ਸੁਹਾਗਣ ਜਿਸ ਦਾ ਸਾਈਂ ਹੈ, ਜੋ ਸਾਈਂ 'ਤੇ ਭਰੋਸਾ ਕਰਕੇ ਜੀਊਂਦੀ ਹੈ ਤੇ ਜੋ ਕੁਝ ਉਸਦੇ ਮਾਲਕ ਨੇ ਉਸਨੂੰ ਕਹਿ ਦਿੱਤਾ, ਉਹ ਆਪਣੀ ਜ਼ਿੰਦਗੀ ਵਿੱਚ ਉਸੇ ਲਿਬਾਸ ਨੂੰ, ਉਸੇ ਸ਼ਿੰਗਾਰ ਨੂੰ ਅਪਣਾਉਂਦੀ ਹੈ। ਦੁਹਾਗਣ ਜਿਸ ਨੇ ਆਪਣੀ ਮਰਜ਼ੀ ਦੇ ਤਨ ਉੱਪਰ ਬਸਤਰ ਪਾਏ ਹਨ, ਜਿਸਨੇ ਪਤੀ ਦੇ ਬਚਨਾਂ ਦੀ ਪ੍ਰਵਾਹ ਨਾ ਕੀਤੀ ਅਤੇ ਜਿਸ ਨੇ ਆਪਣੇ ਮਾਲਕ ਦੇ ਹੁੰਦਿਆਂ ਆਪਣਾ ਮਨ ਕਿਸੇ ਹੋਰ ਨੂੰ ਦੇ ਦਿੱਤਾ, ਉਸਨੂੰ ਕਿਹਾ ਗਿਆ ਹੈ ਦੁਹਾਗਣ।

ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੇ ਆਤਮਕ ਪੱਧਰ ਉੱਪਰ ਸੁਹਾਗਣ ਉਸਨੂੰ ਕਿਹਾ ਹੈ ਜਿਸਨੇ ਆਪਣਾ ਲਿਬਾਸ ਆਪਣੇ ਮਾਲਕ ਦੇ ਦਿੱਤੇ ਹੋਏ ਸ਼ਬਦ ਦੇ ਹੁਕਮ ਅਨੁਸਾਰ ਬਣਾ ਲਿਆ ਹੈ। ਸੁਹਾਗਣ ਉਹ ਹੈ ਜਿਸਦੇ ਸਿਰ ਉੱਪਰ ਪਾਰਬ੍ਰਹਮ ਪ੍ਰੇਮਸ਼ਰ ਵਾਹਿਗੁਰੂ ਜੀ ਕਾਇਮ ਹਨ। ਸੁਹਾਗਣ ਉਹ ਹੈ ਜਿਸਨੇ ਪ੍ਰਮਾਤਮਾ ਤੋਂ ਬਿਨਾਂ ਕਿਸੇ ਹੋਰ ਨੂੰ ਆਪਣੇ ਅੰਦਰ ਥਾਂ ਨਹੀਂ ਦਿੱਤੀ। ਦੁਹਾਗਣ ਇਕ ਪਾਸੇ ਤਾਂ ਪ੍ਰਮਾਤਮਾ ਜੀ ਦੀ ਗੱਲ ਕਰੇ ਕਿ ਮੈਂ ਰੱਬ ਨੂੰ ਮੰਨਦਾ ਹਾਂ ਤੇ ਦੂਜੇ ਪਾਸੇ ਸਤਿਗੁਰੂ ਉੱਪਰ ਯਕੀਨ ਨਾ ਬਣਾ ਕੇ ਕਿਸੇ ਦੂਜੇ ਭਾਵ ਵਿੱਚ ਮਾਇਆ ਵਿੱਚ ਖਚਤ ਹੋ ਜਾਏ, ਬਾਹਰ ਦੀ ਕੀਰਤਨ ਪੂਜਾ ਵਿੱਚ ਜੁੜ ਜਾਏ, ਇੱਕ ਪਾਰਬ੍ਰਹਮ ਪ੍ਰਮੇਸ਼ਰ ਨੂੰ ਤਿਆਗ ਕੇ ਜਿਹੜਾ ਸੰਸਾਰ ਦੇ ਪਾਖੰਡੀਆਂ ਪਿੱਛੇ ਤੁਰ ਪਵੇ, ਸਤਿਗੁਰੂ ਕਹਿੰਦੇ ਹਨ ਉਹ ਦੁਹਾਗਣ ਹੈ। ਗੁਰੂ ਗ੍ਰੰਥ ਸਾਹਿਬ ਜੀ ਦੀ

ਬਾਣੀ ਮੁਤਾਬਕ ਸੁਹਾਗਣ ਕੌਣ ਹੈ? ਹਜ਼ੂਰ ਦਾ ਬਚਨ ਹੈ-

*ਨਾਨਕ ਸੋਹਾਗਣਿ ਕਾ ਕਿਆ ਚਿਹਨੁ ਹੈ*

ਫਿਰ ਗੁਰੂ ਜੀ ਨੇ ਫ਼ੁਰਮਾਇਆ -

*ਅੰਦਰਿ ਸਚੁ*

ਸੁਹਾਗਣ ਉਹ ਹੈ ਜਿਸ ਦੇ ਅੰਦਰ ਵਾਹਿਗੁਰੂ ਜੀ ਦਾ ਨਾਮ ਟਿੱਕ ਗਿਆ। ਜਿਸ ਦੇ ਅੰਦਰ ਝੂਠ ਨਹੀਂ।

*ਨਾਨਕ ਸੋਹਾਗਣਿ ਕਾ ਕਿਆ ਚਿਹਨੁ ਹੈ*
*ਅੰਦਰਿ ਸਚੁ ਮੁਖੁ ਉਜਲਾ ਖਸਮੈ ਮਾਹਿ ਸਮਾਇ ॥*

*(ਅੰਗ ੭੮੫)*

ਹਜ਼ੂਰ ਕਹਿਣ ਲੱਗੇ ਕਿ ਸੁਹਾਗਣ ਉਹ ਨਹੀਂ ਜਿਹੜੀ ਇੱਕ ਘਰ ਵਿੱਚ ਰਹਿੰਦੀ ਹੋਵੇ, ਜਿਹੜੀ ਇੱਕ ਚੌਂਕੇ ਵਿੱਚ ਬੈਠ ਕੇ ਭੋਜਨ ਛੱਕਦੀ ਹੋਵੇ। ਕੰਤ ਤੇ ਕਾਮਣ ਕੇਵਲ ਉਹ ਨਹੀਂ ਜਿਹੜੇ ਇਕ ਮਕਾਨ ਦੀ ਛੱਤ ਥੱਲੇ ਰਹਿੰਦੇ ਹਨ। ਅਸਲ ਵਿੱਚ ਪਤੀ ਤੇ ਪਤਨੀ, ਕੰਤ ਤੇ ਕਾਮਣ, ਸੁਹਾਗਣ ਤੇ ਉਸਦਾ ਸੁਹਾਗ ਉਸਦੀ ਪਰਿਭਾਸ਼ਾ ਇਹ ਹੈ ਕਿ ਜਿਹੜੇ ਦੇਖਣ ਨੂੰ ਸਰੀਰਕ ਤੌਰ 'ਤੇ ਦੋ ਲੱਗਣ ਪਰ ਆਤਮਕ ਪੱਧਰ 'ਤੇ ਦੋਨਾਂ ਦੀ ਜੋਤ ਇੱਕ ਹੋਵੇ। ਅਸੀਂ ਅੰਮ੍ਰਿਤ ਬਚਨ ਪੜ੍ਹਦੇ ਹਾਂ-

*ਧਨ ਪਿਰੁ ਏਹਿ ਨ ਆਖੀਅਨਿ ਬਹਨਿ ਇਕਠੇ ਹੋਇ ॥*
*ਏਕ ਜੋਤਿ ਦੁਇ ਮੂਰਤੀ ਧਨ ਪਿਰੁ ਕਹੀਐ ਸੋਇ ॥*

*(ਅੰਗ ੭੮੮)*

ਉਸਨੂੰ ਪਤੀ ਤੇ ਪਤਨੀ ਕਹੋ ਜਿਹੜੇ ਸਰੀਰਕ ਤੌਰ 'ਤੇ ਦੋ ਹਨ, ਪਰ ਆਤਮਕ ਪੱਖੋਂ ਦੋ ਨਹੀਂ। ਸੁਹਾਗਣ ਕਦੀ ਆਪਣੇ ਪਤੀ ਤੋਂ ਆਪਣਾ ਆਪ ਲੁਕਾ ਕੇ ਨਹੀਂ ਰੱਖਦੀ। ਜਿਹੜਾ ਪ੍ਰਮਾਤਮਾ ਦੇ ਚਰਨਾਂ ਵਿੱਚ ਜੁੜਿਆ ਹੋਇਆ ਮੁਰੀਦ ਹੈ, ਉਹ ਕਦੀ ਆਪਣੇ ਅੰਦਰ ਦਾ ਭੇਦ ਆਪਣੇ ਪ੍ਰਮਾਤਮਾ ਤੋਂ ਲੁਕਾ ਕੇ ਨਹੀਂ ਰੱਖਦਾ। ਗੁਰੂ ਅਮਰਦਾਸ ਜੀ ਨੇ ਫੁਰਮਾਇਆ ਹੈ -

*ਮੈ ਕਾਮਣਿ ਮੇਰਾ ਕੰਤੁ ਕਰਤਾਰੁ ॥* *(ਅੰਗ ੧੧੨੮)*

ਕਹਿੰਦੇ ਹਨ, ਮੈਂ ਆਪਣੇ ਵਾਹਿਗੁਰੂ ਜੀ ਦੀ ਕਾਮਣੀ ਹਾਂ, ਉਸਦੀ ਸੁਹਾਗਣ ਹਾਂ ਤੇ ਮੇਰਾ ਕੰਤ ਕਰਤਾਰ ਹੈ।

*ਮੈ ਕਾਮਣਿ ਮੇਰਾ ਕੰਤੁ ਕਰਤਾਰੁ ॥*
*ਜੇਹਾ ਕਰਾਏ ਤੇਹਾ ਕਰੀ ਸੀਗਾਰੁ ॥*

ਜਿਹੋ ਜਿਹਾ ਮੇਰੇ ਕੰਤ ਨੂੰ ਸ਼ਿੰਗਾਰ ਚੰਗਾ ਲੱਗਦਾ ਹੈ ਮੈਂ ਉਸੇ ਸ਼ਿੰਗਾਰ ਨੂੰ ਆਪਣੇ ਜੀਵਨ ਦਾ ਆਧਾਰ ਬਣਾਇਆ ਹੈ।

*ਜਾਂ ਤਿਸੁ ਭਾਵੈ ਤਾਂ ਕਰੇ ਭੋਗੁ ॥*
*ਤਨੁ ਮਨੁ ਸਾਚੇ ਸਾਹਿਬ ਜੋਗੁ ॥* (ਅੰਕ ੧੧੨੮)

ਮੇਰਾ ਤਨ, ਮੇਰਾ ਸਰੀਰ ਮੇਰੇ ਪਿਆਰੇ ਵਾਹਿਗੁਰੂ ਜੋਗਾ ਹੈ ਤੇ ਜਿਹੋ ਜਿਹਾ ਉਹ ਸ਼ਿੰਗਾਰ ਚਾਹੁੰਦਾ ਹੈ ਮੈਂ ਉਹੋ ਜਿਹੇ ਸ਼ਿੰਗਾਰ ਨੂੰ ਪ੍ਰਵਾਨ ਕੀਤਾ ਹੈ।

ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿੱਚ ਬਾਬਾ ਨਾਮਦੇਵ ਜੀ ਦਾ ਸ਼ਬਦ ਹੈ। ਕਹਿੰਦੇ ਹਨ ਕਿ ਪਤੀ ਨੂੰ ਜਿਹੜਾ ਬਸਤਰ ਚੰਗਾ ਲੱਗਦਾ ਹੈ, ਪਤਨੀ ਦਾ ਫ਼ਰਜ਼ ਬਣਦਾ ਹੈ ਕਿ ਉਸੇ ਬਸਤਰ ਨੂੰ ਆਪਣੇ ਤਨ ਉੱਪਰ ਹੰਡਾਏ। ਦੇਖ ਭੈਣੇ, ਜੇ ਪ੍ਰਮਾਤਮਾ ਪਤੀ ਨੂੰ ਤੇਰਾ ਨਾਮ ਸਿਮਰਨ ਦਾ, ਸੇਵਾ ਤੇ ਬੰਦਗੀ ਦਾ ਸ਼ਿੰਗਾਰ ਚੰਗਾ ਲੱਗਦਾ ਹੈ ਤਾਂ ਫਿਰ ਤੂੰ ਦੁਨੀਆਂ ਦੇ ਚੰਚਲ ਲੋਕਾਂ ਦੀ ਪ੍ਰਵਾਹ ਨਾ ਕਰੀਂ ਤੇ ਪ੍ਰਮਾਤਮਾ ਪਤੀ ਨੂੰ ਰੀਝਾਉਣ ਲਈ ਸ਼ਿੰਗਾਰ ਕਰੀਂ, ਸੰਸਾਰ ਨੂੰ ਰੀਝਾਉਣ ਲਈ ਨਹੀਂ। ਕਈ ਵਾਰੀ ਆਪਣੇ ਪਤੀ ਨੂੰ ਰੀਝਾਉਣ ਲਈ ਜਦੋਂ ਕੋਈ ਜੀਵ-ਇਸਤਰੀ ਆਪਣੇ ਤਨ ਉੱਪਰ ਬੰਦਗੀ ਦਾ, ਨਾਮ ਦਾ, ਖਿਮਾ ਅਤੇ ਸਹਿਣਸ਼ੀਲਤਾ ਦਾ ਸ਼ਿੰਗਾਰ ਕਰਦੀ ਹੈ ਤਾਂ ਦੁਨੀਆਂਦਾਰ ਲੋਕ ਉਸ ਦੇ ਅੰਦਰ ਨੂੰ ਸਮਝਦੇ ਨਹੀਂ। ਉਸ ਦੀ ਨਿੰਦਿਆ ਕਰਨਗੇ। ਉਸ ਦੀ ਥਾਂ ਥਾਂ 'ਤੇ ਬਦਨਾਮੀ ਕਰਨਗੇ। ਪਰ ਜੇ ਪਿਆਰੇ ਪਤੀ ਨੂੰ ਰੀਝਾਉਣਾ ਹੈ ਤਾਂ ਉਹ ਪਤੀ ਨੂੰ ਸਨਮੁਖ ਰੱਖ ਕੇ ਤੁਰਦੀ ਹੈ, ਸੰਸਾਰ ਦੀਆਂ ਗੱਲਾਂ ਦੀ ਕਦੀ ਪ੍ਰਵਾਹ ਨਹੀਂ ਕਰਦੀ। ਭਗਤ ਨਾਮਦੇਵ ਜੀ ਦਾ ਸ਼ਬਦ ਹੈ -

*ਮੈ ਬਉਰੀ ਮੇਰਾ ਰਾਮੁ ਭਤਾਰੁ ॥*
*ਰਚਿ ਰਚਿ ਤਾ ਕਉ ਕਰਉ ਸਿੰਗਾਰ ॥*

ਮੈਂ ਆਪਣੇ ਤਨ ਉੱਪਰ ਸ਼ਿੰਗਾਰ ਦੁਨੀਆਂ ਨੂੰ ਦਿਖਾਉਣ ਲਈ ਨਹੀਂ, ਮੈਂ ਆਪਣੇ ਤਨ ਉੱਪਰ ਸ਼ਿੰਗਾਰ ਕਰਦੀ ਹਾਂ ਆਪਣੇ ਵਾਹਿਗੁਰੂ ਨੂੰ ਖ਼ੁਸ਼ ਕਰਨ ਲਈ।

*ਭਲੇ ਨਿੰਦਉ ਭਲੇ ਨਿੰਦਉ ਭਲੇ ਨਿੰਦਉ ਲੋਗੁ ॥*

ਤਿੰਨ ਵਾਰੀ ਸ਼ਬਦ ਕਿਹਾ ਹੈ ਕਿ ਲੋਕੋ! ਤੁਸੀਂ ਮੇਰੇ ਸ਼ਿੰਗਾਰ ਨੂੰ ਦੇਖਕੇ ਮੇਰੀ ਨਿੰਦਿਆ ਕਰਦੇ ਹੋ, ਤੁਸੀਂ ਮੇਰੇ ਤਨ ਨੂੰ ਦੇਖਕੇ ਮੇਰੀ ਬਦਨਾਮੀ ਕਰਦੇ ਹੋ, ਤੁਸੀਂ ਮੇਰੇ ਸਰੀਰ ਨੂੰ ਦੇਖਕੇ ਆਪਣਾ ਮੂੰਹ ਜੋੜ ਕੇ ਮੇਰੀਆਂ ਬਾਤਾਂ ਕਰਦੇ ਹੋ, ਜੀ ਸਦਕੇ ਕਰੋ ਪਰ ਮੈਂ ਆਪਣਾ ਤਨ ਤੇ ਮਨ ਵਾਹਿਗੁਰੂ ਨੂੰ ਦੇ ਚੁੱਕੀ ਹਾਂ ਤੇ ਇਸ

ਤਨ ਉੱਪਰ ਜਿਹੜਾ ਸ਼ਿੰਗਾਰ ਵਾਹਿਗੁਰੂ ਨੂੰ ਭਾਉਂਦਾ ਹੈ, ਉਹ ਹੀ ਕੀਤਾ ਜਾਏਗਾ, ਜੋ ਸੰਸਾਰ ਨੂੰ ਭਾਉਂਦਾ ਹੈ, ਉਹ ਨਹੀਂ।

*ਤਨੁ ਮਨੁ ਰਾਮ ਪਿਆਰੇ ਜੋਗੁ ॥*
*ਬਾਦੁ ਬਿਬਾਦੁ ਕਾਹੂ ਸਿਉ ਨ ਕੀਜੈ ॥*

ਜੇ ਆਪਣੇ ਸਾਈਂ ਨੂੰ ਖ਼ੁਸ਼ ਕਰਨਾ ਹੈ ਤਾਂ ਕੀ ਲੋੜ ਹੈ ਦੁਨੀਆਂ ਦੇ ਝਗੜੇ ਵਿੱਚ ਪੈਣ ਦੀ। ਜੇ ਮੇਰੇ ਤਨ ਦੇ ਸ਼ਿੰਗਾਰ ਨੂੰ ਦੇਖਕੇ ਦੁਨੀਆਂ ਖ਼ੁਸ਼ ਨਹੀਂ ਹੁੰਦੀ ਤਾਂ ਕੀ ਲੋੜ ਹੈ ਇਹਨਾਂ ਲੋਕਾਂ ਨੂੰ ਪ੍ਰਸੰਨ ਕਰਨ ਦੀ, ਕਿਸੇ ਨਾਲ ਵਾਦ-ਵਿਵਾਦ ਦੀ ਥਾਂ ਆਪਣੇ ਵਾਹਿਗੁਰੂ ਜੀ ਦੇ ਨਾਮ ਰੱਸ ਦੇ ਪਿਆਲੇ ਨੂੰ ਡੱਕ-ਡੱਕ ਕਰਕੇ ਪੀ ਲੈ।

*ਬਾਦੁ ਬਿਬਾਦੁ ਕਾਹੂ ਸਿਉ ਨ ਕੀਜੈ ॥*
*ਰਸਨਾ ਰਾਮ ਰਸਾਇਨੁ ਪੀਜੈ ॥* *(ਅੰਗ ੧੧੬੪)*

ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਮੁਤਾਬਿਕ ਜਿਵੇਂ ਸੰਸਾਰੀ ਤੌਰ 'ਤੇ ਜਿਹੜੀ ਸੁਹਾਗਣ ਪਤੀਵਰਤਾ ਇਸਤਰੀ ਹੈ, ਭਾਗਾਂ ਵਾਲੀ ਉਹ ਕਦੀ ਆਪਣੇ ਸੁਆਮੀ ਨੂੰ ਉਲਾਹਮਾ ਨਹੀਂ ਦਿੰਦੀ। ਜਿਹੜੀ ਚੰਚਲ ਹੈ, ਜਿਹੜੀ ਪਤੀ ਨੂੰ ਅੰਦਰੋਂ ਪਿਆਰ ਨਹੀਂ ਕਰਦੀ, ਕਈ ਵਾਰੀ ਉਹ ਪਤੀ ਦੀ ਕੀਤੀ ਹੋਈ ਉੱਪਰ ਉਲਾਹਮਾ ਦੇਣ ਲੱਗ ਪਏਗੀ। ਕਬੀਰ ਸਾਹਿਬ ਕਹਿੰਦੇ ਹਨ ਕਿ ਪ੍ਰਮਾਤਮਾ ਪ੍ਰੇਮ ਦਾ ਭੁੱਖਾ ਹੈ। ਉਹ ਨਾ ਤਾਂ ਬਾਹਰ ਦੇ ਧਨ ਪਦਾਰਥ ਦੇਖਦਾ ਹੈ, ਨਾ ਸਿਆਣਪਾਂ ਦੇਖਦਾ ਹੈ ਤੇ ਨਾ ਮੇਰੇ ਪ੍ਰਮਾਤਮਾ ਜੀ ਕਿਸੇ ਦੀ ਪਦਵੀ ਦੇਖਦੇ ਹਨ। ਫਿਰ ਕੀ ਦੇਖਦੇ ਹਨ ? ਕਹਿਣ ਲੱਗੇ, ਜਿਸ ਦੇ ਅੰਦਰ ਦੀ ਭਾਵਨਾ ਹੋ ਜਾਏ, ਪ੍ਰਮਾਤਮਾ ਉਸ ਦੀਆਂ ਸੁੱਕੀਆਂ ਰੋਟੀਆਂ ਤੇ ਪਾਟੇ ਕੱਪੜਿਆਂ ਨੂੰ ਵੀ ਸਵੀਕਾਰ ਕਰ ਲੈਂਦਾ ਹੈ। ਸੁਹਾਗਣਾਂ ਉਹ ਨਹੀਂ ਜਿਹੜੀਆਂ ਪਤੀ ਤੋਂ ਦੂਰੀ ਬਣਾ ਕੇ ਕਿਸੇ ਦੂਸਰੇ ਵੱਲ ਝਾਕਣ, ਸੁਹਾਗਣ ਉਹ ਹੈ ਜਿਹੜੀ ਲੱਖਾਂ ਮਨਮੁਖਾਂ ਦੀ ਭੀੜ ਵਿੱਚ ਵੀ ਤੁਰਦੀ ਹੋਵੇ ਪਰ ਉਸ ਨੂੰ ਅੰਤਰ ਆਤਮੇ ਸਤਿਨਾਮ ਵਾਹਿਗੁਰੂ ਕਹਿਣਾ ਨਾ ਭੁੱਲੇ। ਅੱਜ ਧੰਨ ਗੁਰੂ ਅਮਰਦਾਸ ਜੀ ਨੇ ਪਹਿਲੀ ਤੁੱਕ ਵਿੱਚ ਉਸ ਦੀ ਗੱਲ ਕੀਤੀ ਜਿਸਨੇ ਰੱਬ ਨੂੰ ਛੱਡ ਕੇ ਕਿਸੇ ਪਰਪੁਰਖ ਨਾਲ ਪਿਆਰ ਕੀਤਾ ਹੈ।

*ਸੂਹੈ ਵੇਸਿ ਕਾਮਣਿ ਕੁਲਖਣੀ*
*ਜੋ ਪ੍ਰਭ ਛੋਡਿ ਪਰ ਪੁਰਖ ਧਰੇ ਪਿਆਰੁ ॥*

ਸੂਹਾ ਵੇਸ ਜਿਸਨੂੰ ਅਸੀਂ ਕੁਸੰਭੀ ਰੰਗ ਕਹਿੰਦੇ ਹਾਂ। ਮਜੀਠ ਅਤੇ ਕੁਸੰਭਾ ਦੋ ਰੰਗ ਮੰਨੇ ਹਨ ਬਾਣੀ ਵਿੱਚ। ਮਜੀਠ ਦਾ ਅਰਥ ਕਰਦੇ ਹਾਂ ਪੱਕਾ ਰੰਗ ਤੇ

ਕੁਸੰਭੇ ਦਾ ਅਰਥ ਕੀਤਾ ਜਾਂਦਾ ਹੈ ਕੱਚਾ ਰੰਗ। ਮਜੀਠ ਪੱਕਾ ਕਿਉਂ ਹੈ ਤੇ ਕੁਸੰਭ ਕੱਚਾ ਕਿਉਂ ਹੈ ? ਜਿਹੜਾ ਮਜੀਠ ਦਾ ਰੰਗ ਹੈ ਇਹ ਅਸਲ ਵਿੱਚ ਬਾਹਰ ਪ੍ਰਗਟਾਵਾ ਘੱਟ ਕਰਦਾ ਹੈ। ਮਜੀਠ ਦੀਆਂ ਗੰਡੀਆਂ ਦੀਆਂ ਜ਼ਮੀਨ ਵਿੱਚ ਜੜ੍ਹਾਂ ਹਨ। ਪ੍ਰਮਾਤਮਾ ਨੇ ਕੁਝ ਅਜਿਹੇ ਪਦਾਰਥ ਪੈਦਾ ਕੀਤੇ ਹਨ ਜਿਹੜੇ ਜ਼ਮੀਨ ਵਿੱਚ ਪੱਲਦੇ ਹਨ, ਦਿਖਾਵਾ ਨਹੀਂ ਕਰਦੇ। ਗਾਜਰਾਂ, ਮੂਲੀਆਂ, ਆਲੂਆਂ ਅਤੇ ਸ਼ਲਗ਼ਮਾਂ ਦੀਆਂ ਸ਼ਾਖ਼ਾਵਾਂ ਤਾਂ ਬਾਹਰ ਦਿੱਸਣਗੀਆਂ, ਪਰ ਜਿਹੜਾ ਅਸਲੀ ਤੱਤ ਹੈ, ਉਹ ਜ਼ਮੀਨ ਵਿੱਚ ਹੋਵੇਗਾ। ਮਜੀਠ ਇਸੇ ਤਰ੍ਹਾਂ ਹੈ।

ਕਿਉਂ ਨਾਮ ਨੂੰ ਮਜੀਠ ਦਾ ਰੰਗ ਮੰਨਿਆ ਹੈ ? ਜ਼ਮੀਨ ਨੂੰ ਪੁੱਟ ਕੇ ਉਹਨਾਂ ਨੂੰ ਕੱਢਿਆ ਜਾਂਦਾ ਹੈ। ਪਰਤ ਕੇ ਉਖਲੀ ਵਿੱਚ ਕੁੱਟਿਆ ਜਾਂਦਾ ਹੈ। ਚੱਕੀ ਵਿੱਚ ਉਸਨੂੰ ਪੀਸਿਆ ਜਾਂਦਾ ਹੈ। ਫਿਰ ਅੱਗ ਉੱਪਰ ਰੱਖਕੇ ਉਸਨੂੰ ਤਪਾਇਆ ਜਾਂਦਾ ਹੈ। ਭਾਈ ਗੁਰਦਾਸ ਕਹਿੰਦੇ ਹਨ ਕਿ ਮਜੀਠ ਇਸ ਕਰਕੇ ਪੱਕਾ ਹੈ ਕਿਉਂਕਿ ਉਹ ਜ਼ਮੀਨ ਦੇ ਥੱਲੇ ਰਹਿੰਦਾ ਹੈ। ਮਜੀਠ ਇਸ ਕਰਕੇ ਪੱਕਾ ਹੈ ਕਿਉਂਕਿ ਉਹ ਸਾਧਨਾ ਕਰਦਾ ਹੈ। ਮਜੀਠ ਇਸ ਕਰਕੇ ਪੱਕਾ ਹੈ ਕਿਉਂਕਿ ਉਹ ਆਪਣੇ ਆਪ ਨੂੰ ਅੱਗ ਉੱਪਰ ਉਬਾਲ ਕੇ ਆਪਣੇ ਅੰਦਰੋਂ ਰੰਗ ਪੈਦਾ ਕਰਦਾ ਹੈ। ਜਿਹੜਾ ਕੁਸੰਭਾ ਹੈ ਇਸ ਦੀਆਂ ਜੜ੍ਹਾਂ ਧਰਤੀ ਵਿੱਚ ਰਹਿੰਦੀਆਂ ਹਨ ਤੇ ਫੁੱਲ ਇਸ ਦਾ ਬਾਹਰਮੁਖੀ ਜਿਵੇਂ ਸੂਰਜਮੁਖੀ ਇਸ ਤਰ੍ਹਾਂ ਬਾਹਰੋਂ ਚਮਕਾਂ ਮਾਰਦਾ ਹੈ। ਜਿੰਨਾ ਬਾਹਰੋਂ ਪ੍ਰਗਟਾਵਾ ਕਰਦਾ ਹੈ ਉੱਨਾ ਕੱਚਾ ਹੈ। ਜਦੋਂ ਇਸ ਫੁੱਲ ਦਾ ਰੰਗ ਕੋਈ ਚਾੜ੍ਹਦਾ ਹੈ ਤਾਂ ਠੰਢੇ ਪਾਣੀ ਨਾਲ ਉਤਰ ਜਾਂਦਾ ਹੈ ਤੇ ਮਜੀਠ ਦਾ ਰੰਗ ਜਿਸ ਕੱਪੜੇ ਉੱਪਰ ਚੜ੍ਹ ਜਾਏ ਤਾਂ, ਕੱਪੜੇ ਦੀਆਂ ਤੰਦਾਂ ਪਾਟ ਜਾਣਗੀਆਂ, ਪਰ ਮਜੀਠ ਦਾ ਰੰਗ ਕਦੀ ਨਹੀਂ ਉਤਰੇਗਾ। ਜਿਹੜੇ ਕੁਸੰਭੜੇ ਹਨ ਥਾਂ ਥਾਂ 'ਤੇ ਪ੍ਰਗਟਾਵਾ ਕਰਦੇ ਹਨ ਕੁਸੰਭੇ ਦਾ ਫੁੱਲ ਬਣ ਕੇ ਕਿ ਮੇਰੇ ਕੋਲ ਇੰਨਾ ਧਨ, ਮੇਰੀ ਇੰਨੀ ਕਮਾਈ, ਮੇਰੀ ਇੰਨੀ ਸੇਵਾ, ਮੇਰਾ ਇੰਨਾ ਨੇਮ, ਮੇਰਾ ਧਨ ਪਦਾਰਥ ਇੰਨਾ, ਪਰ ਚੇਤੇ ਰੱਖਿਉ, ਜਿਹੜੇ ਫੁੱਲ ਬਾਹਰੋਂ ਪ੍ਰਗਟਾਵਾ ਕਰਦੇ ਹਨ, ਉਹ ਕੱਚੇ ਕੁਸੰਭੜੇ ਖਿਨ ਵਿੱਚ ਖੁਰ ਜਾਂਦੇ ਹਨ ਅਤੇ ਜਿਹੜੇ ਕਮਾਈ ਵਾਲੇ ਹਨ, ਮਜੀਠ ਦੀ ਤਰ੍ਹਾਂ ਧਰਤੀ ਦੇ ਥੱਲੇ ਰਹਿੰਦੇ ਹਨ, ਪਰ ਕਿਸੇ ਨੂੰ ਪਤਾ ਨਹੀਂ ਕਿ ਕਿਸ ਤਰ੍ਹਾਂ ਜੀਵਨ ਕਮਾਈ ਜਾਂਦੇ ਹਨ।

ਕਈ ਵਾਰੀ ਬਾਹਰੋਂ ਦੇਖਣ ਨੂੰ ਲੱਗਦਾ ਹੈ ਕਿ ਇਹ ਬੰਦਾ ਰੋਜ਼ ਦਰਬਾਰ ਸਾਹਿਬ ਦੀ ਪ੍ਰਕਰਮਾ ਵਿੱਚ ਬੈਠਾ ਹੈ। ਇਸਦੇ ਕੱਪੜੇ ਮੈਲੇ ਹਨ ਤੇ ਦੇਖਣ ਵਾਲੇ ਕਹਿਣਗੇ ਰੋਜ਼ ਇੱਥੇ ਬੈਠਾ ਹੁੰਦਾ ਹੈ ਪਰ ਕੀ ਪਤਾ ਹੈ ਜਿਵੇਂ ਉਖਲੀ ਵਿੱਚ ਪਾ ਕੇ ਮਜੀਠ ਨੂੰ ਕੁੱਟਿਆ ਜਾਂਦਾ ਹੈ, ਇਹ ਸ਼ਬਦ ਦੀ ਉਖਲੀ ਵਿੱਚ ਪਾ ਕੇ ਆਪਣੇ

ਮਨ ਨੂੰ ਕਿੰਨਾ ਕੁ ਕੁੱਟਦਾ ਪਿਆ ਹੈ। ਗੁਰੂ ਅਮਰਦਾਸ ਜੀ ਨੇ ਕਿਹਾ ਹੈ ਕਿ ਸੂਹਾ ਵੇਸ ਉਸ ਕੁਲਖਣੀ ਨੇ ਬਣਾਇਆ ਹੈ ਜਿਸ ਨੇ ਪ੍ਰਮਾਤਮਾ ਨੂੰ ਛੱਡ ਦਿੱਤਾ ਹੈ ਤੇ ਦੂਜੇ ਭਾਵ ਵਿੱਚ ਪਰਪੁਰਖ ਨੂੰ ਆਪਣਾ ਆਪ ਸਮਰਪਿਤ ਕੀਤਾ ਹੈ।

*ਓਸੁ ਸੀਲੁ ਨ ਸੰਜਮੁ ਸਦਾ ਝੂਠੁ ਬੋਲੈ ਮਨਮੁਖਿ ਕਰਮ ਖੁਆਰੁ ॥*

ਸੀਲੁ ਦਾ ਅੱਖਰੀ ਅਰਥ ਕਰਾਂਗੇ ਉਹ ਧਰਮ ਜਿਹੜਾ ਇੱਕ ਸੁਹਾਗਣ ਆਪਣੇ ਪਤੀ ਲਈ ਨਿਭਾਉਂਦੀ ਹੈ। ਉਸ ਦੇ ਕੋਲ ਪਤੀਵਰਤਾ ਧਰਮ ਨਹੀਂ, ਉਸ ਦਾ ਆਪਣੀਆਂ ਇੰਦਰੀਆਂ ਉੱਪਰ ਵੀ ਕਾਬੂ ਨਹੀਂ। ਜਿਹੜਾ ਇੱਕ ਪ੍ਰਮਾਤਮਾ ਦਾ ਬਣ ਕੇ ਨਹੀਂ ਰਿਹਾ, ਚੇਤੇ ਰੱਖਿਉ, ਉਹ ਦੁਨੀਆਂ ਵਿੱਚ ਕਦੀ ਕਿਸੇ ਦਾ ਬਣ ਕੇ ਨਹੀਂ ਰਹਿ ਸਕਦਾ। ਮਨਮੁਖ ਬਿਰਤੀ ਉਸਨੇ ਆਪਣੇ ਅੰਦਰ ਅਖ਼ਤਿਆਰ ਕੀਤੀ ਹੈ।

*ਜਿਸੁ ਪੂਰਬਿ ਹੋਵੈ ਲਿਖਿਆ ਤਿਸੁ ਸਤਿਗੁਰੁ ਮਿਲੈ ਭਤਾਰੁ ॥*

ਪਰ ਜਿਸ ਦੇ ਮਸਤਕ ਦੇ ਭਾਗ ਵਾਹਿਗੁਰੂ ਜੀ ਨੇ ਧੁਰੋਂ ਹੀ ਲਿਖ ਦਿੱਤੇ ਹਨ, ਉਹ ਮਨਮੁਖ ਨਹੀਂ, ਉਸਨੂੰ ਸਤਿਗੁਰੂ ਭਤਾਰ ਮਿਲ ਗਿਆ। ਪੂਰਬਲੇ ਲਿਖੇ ਤੋਂ ਬਿਨਾਂ ਸਤਿਗੁਰੂ ਮਿਲਦਾ ਵੀ ਨਹੀਂ।

*ਸੂਹਾ ਵੇਸੁ ਸਭੁ ਉਤਾਰਿ ਧਰੇ ਗਲਿ ਪਹਿਰੈ ਖਿਮਾ ਸੀਗਾਰੁ ॥*

ਜਿਨ੍ਹਾਂ ਨੂੰ ਪੂਰਬਲੇ ਲੇਖ ਲਿਖੇ ਕਰਕੇ ਸਮਰੱਥ ਗੁਰੂ ਮਿਲ ਗਿਆ, ਉਹਨਾਂ ਨੇ ਸੂਹਾ ਵੇਸ ਲਾਹ ਦਿੱਤਾ। ਕਿਹੜਾ ਲਿਬਾਸ ਪਾ ਲਿਆ ਸੀ ? ਆਪਣੇ ਅੰਤਰ ਆਤਮੇ ਖਿਮਾ ਦਾ ਸ਼ਿੰਗਾਰ ਪਾ ਲਿਆ। ਸੰਸਾਰ ਦਾ ਲੋਭ ਦਾ ਚੋਲਾ ਉਤਰ ਗਿਆ ਤੇ ਗੁਰੂ ਜੀ ਕੋਲ ਗਈ ਤਾਂ ਸਤਿਗੁਰੂ ਨੇ ਕਿਹਾ, ਦੇਖ ਭੈਣੇ! ਚੋਲਾ ਇਹ ਪਾਈਂ -

*ਸੰਤਾ ਕੀ ਹੋਇ ਦਾਸਰੀ ਏਹੁ ਅਚਾਰਾ ਸਿਖੁ ਰੀ ॥*
*ਸਗਲ ਗੁਣਾ ਗੁਣ ਊਤਮੋ ਭਰਤਾ ਦੂਰਿ ਨ ਪਿਖੁ ਰੀ ॥*
*ਇਹੁ ਮਨੁ ਸੁੰਦਰਿ ਆਪਣਾ ਹਰਿ ਨਾਮਿ ਮਜੀਠੈ ਰੰਗਿ ਰੀ ॥*
*ਤਿਆਗਿ ਸਿਆਣਪ ਚਾਤੁਰੀ ਤੂੰ ਜਾਣੁ ਗੁਪਾਲਹਿ ਸੰਗਿ ਰੀ ॥*
*ਭਰਤਾ ਕਹੈ ਸੁ ਮਾਨੀਐ ਏਹੁ ਸੀਗਾਰੁ ਬਣਾਇ ਰੀ ॥*

*(ਅੰਗ ੪੦੦)*

ਉਸਨੇ ਭੈੜੇ ਮੈਲੇ ਕੱਪੜੇ ਲਾਹ ਦਿੱਤੇ। ਇਸ ਦਾ ਭਾਵ ਜਿਹੜੀਆਂ ਅੰਦਰ ਮੈਲੀਆਂ ਵਾਸ਼ਨਾਵਾਂ ਸਨ, ਗੰਦੀਆਂ ਬਿਰਤੀਆਂ ਸਨ, ਗੁਰੂ ਨੇ ਕ੍ਰਿਪਾ ਕੀਤੀ ਤੇ

ਗੰਦੀ ਬਿਰਤੀ ਅੰਦਰੋਂ ਚਲੀ ਗਈ। ਖਿਮਾ ਦਾ ਸ਼ਿੰਗਾਰ ਕਰ ਲਿਆ। ਜਿਨ੍ਹਾਂ ਨੇ ਖਿਮਾ ਦਾ ਸ਼ਿੰਗਾਰ ਕੀਤਾ ਹੈ, ਉਹਨਾਂ ਬਾਰੇ ਬਾਬੇ ਫਰੀਦ ਨੇ ਕਿਹਾ ਹੈ -

*ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ ॥*
*ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ ॥*

*(ਅੰਗ ੧੩੮੪)*

ਉਹਨਾਂ ਨੇ ਨਿਮਰਤਾ ਦਾ ਸ਼ਿੰਗਾਰ ਕਰ ਲਿਆ।

*ਪੇਈਐ ਸਾਹੁਰੈ ਬਹੁ ਸੋਭਾ ਪਾਏ ਜਿਸੁ ਪੂਜ ਕਰੇ ਸਭੁ ਸੈਸਾਰੁ ॥*

ਜਿਸ ਗੁਰਮੁਖ ਨੇ ਖਿਮਾ ਦਾ ਸ਼ਿੰਗਾਰ ਪਾ ਲਿਆ, ਨਾਮ ਵਿੱਚ ਜੁੜ ਗਿਆ ਉਸ ਦੀ ਪੇਕੇ ਤੇ ਸਹੁਰੇ ਘਰ ਵਿੱਚ ਸੋਭਾ ਹੁੰਦੀ ਹੈ। ਪੇਕੇ ਦਾ ਅਰਥ ਕਰਾਂਗੇ ਲੋਕ ਤੇ ਸਹੁਰੇ ਦਾ ਅਰਥ ਕਰਾਂਗੇ ਪ੍ਰਲੋਕ। ਇੱਕ ਤਾਂ ਉਸਨੂੰ ਪੇਕੇ ਘਰ ਵਿੱਚ ਤੇ ਸਹੁਰੇ ਘਰ ਵਿੱਚ ਆਦਰ ਮਿਲਦਾ ਹੈ ਤੇ ਦੂਜਾ ਸਾਰਾ ਸੰਸਾਰ ਉਸਦੀ ਪੂਜਾ ਕਰਦਾ ਹੈ, ਉਸਦਾ ਮਾਨ ਸਤਿਕਾਰ ਕਰਦਾ ਹੈ, ਇਕੱਲਾ ਸਹੁਰਾ ਪੇਕਾ ਘਰ ਨਹੀਂ। ਜਿਹੜਾ ਜੀਵਨ ਕਮਾ ਕੇ ਜਾਂਦਾ ਹੈ ਉਸ ਬਾਰੇ ਬਾਬਾ ਜੀ ਨੇ ਕਿਹਾ -

*ਚਲਿਆ ਪਤਿ ਸਿਉ ਜਨਮੁ ਸਵਾਰਿ ਵਾਜਾ ਵਾਇਸੀ ॥*
*ਮਾਣਸੁ ਕਿਆ ਵੇਚਾਰਾ ਤਿਹੁ ਲੋਕ ਸੁਣਾਇਸੀ ॥*

*(ਅੰਗ ੭੩੦)*

*ਓਹ ਰਲਾਈ ਕਿਸੈ ਦੀ ਨਾ ਰਲੈ ਜਿਸੁ ਰਾਵੇ ਸਿਰਜਨਹਾਰੁ ॥*

ਜਿਸਨੂੰ ਪਰੀਪੂਰਨ ਪ੍ਰਮਾਤਮਾ ਨੇ ਮਾਣ ਲਿਆ, ਇਸ ਦਾ ਮਤਲਬ ਹੈ ਜਿਸਦੇ ਹਿਰਦੇ ਦੀ ਸੇਜ ਉੱਪਰ ਵਾਹਿਗੁਰੂ ਜੀ ਟਿੱਕ ਗਏ, ਉਹ ਕਿਸੇ ਦੀ ਰਲਾਈ ਰਲਦੀ ਨਹੀਂ। ਇਸ ਦਾ ਮਤਲਬ ਹੈ ਕਿ ਉਸ ਦੇ ਸਾਹਮਣੇ ਹਜ਼ਾਰਾਂ ਦੁਨਿਆਵੀ ਚੀਜ਼ਾਂ ਆਉਣ, ਹਜ਼ਾਰਾਂ ਵਾਸ਼ਨਾਵਾਂ ਦੀਆਂ ਭਰੀਆਂ ਗੱਲਾਂ ਆਉਣ, ਉਸਦਾ ਜੀਵਨ ਸਭ ਤੋਂ ਵੱਖਰਾ ਹੈ।

*ਹਰਿ ਜਨੁ ਰਾਮ ਨਾਮ ਗੁਨ ਗਾਵੈ ॥*
*ਜੇ ਕੋਈ ਨਿੰਦ ਕਰੇ ਹਰਿ ਜਨ ਕੀ ਅਪੁਨਾ ਗੁਨੁ ਨ ਗਵਾਵੈ ॥*

*(ਅੰਗ ੭੧੯)*

*ਨਾਨਕ ਗੁਰਮੁਖਿ ਸਦਾ ਸੁਹਾਗਣੀ*
*ਜਿਸੁ ਅਵਿਨਾਸੀ ਪੁਰਖੁ ਭਰਤਾਰੁ ॥੧॥*

ਧੰਨ ਗੁਰੂ ਅਮਰਦਾਸ ਜੀ ਮੇਹਰ ਕਰਦੇ ਹਨ ਕਿ ਜਿਸ ਦਾ ਪਤੀ ਅਬਿਨਾਸੀ

ਵਾਹਿਗੁਰੂ ਹੈ, ਜਿਸ ਦਾ ਪਤੀ ਪ੍ਰਮਾਤਮਾ ਹੈ, ਉਹ ਸਦਾ ਹੀ ਸੁਹਾਗਣ ਹੈ। ਉਸ ਦਾ ਕਦੀ ਮੈਲਾ ਵੇਸ ਨਹੀਂ ਹੁੰਦਾ। ਉਹ ਵਿਧਵਾ ਨਹੀਂ ਹੁੰਦੀ। ਸੰਸਾਰੀ ਤੌਰ 'ਤੇ ਜਿਸ ਦਾ ਪੱਲਾ ਫੜਿਆ ਹੋਇਆ ਹੈ, ਕੱਲ ਨੂੰ ਉਸ ਦੀ ਅਰਥੀ ਉੱਠ ਸਕਦੀ ਹੈ। ਪ੍ਰਮਾਤਮਾ ਨੂੰ ਪਤੀ ਬਣਾ ਕੇ ਘੁੱਟ ਕੇ ਪੱਲਾ ਫੜ ਲੈ। ਚੇਤੇ ਰੱਖੀਂ, ਇਸ ਨੇ ਕਦੀ ਵੀ ਖ਼ਤਮ ਨਹੀਂ ਹੋਣਾ।

*ਅਕਾਲ ਮੂਰਤਿ ਵਰੁ ਪਾਇਆ ਅਬਿਨਾਸੀ*
*ਨਾ ਕਦੇ ਮਰੈ ਨ ਜਾਇਆ ॥*
*ਵੀਆਹੁ ਹੋਆ ਮੇਰੇ ਬਾਬੋਲਾ ਗੁਰਮੁਖੇ ਹਰਿ ਪਾਇਆ ॥*

*(ਅੰਗ ੭੮)*

ਉਸ ਨੇ ਕਦੀ ਜਾਣਾ ਨਹੀਂ ਤੇ ਜਿਸਦਾ ਪਤੀ ਸਦੀਵ ਲਈ ਕਾਇਮ ਹੈ, ਉਹ ਸਦਾ ਸੁਹਾਗਣ ਹੈ।

*ਮ: ੧॥ ਸੂਹਾ ਰੰਗੁ ਸੁਪਨੈ ਨਿਸੀ ਬਿਨੁ ਤਾਗੇ ਗਲਿ ਹਾਰੁ ॥*

ਇਹ ਧੰਨ ਗੁਰੂ ਨਾਨਕ ਸਾਹਿਬ ਸੱਚੇ ਪਾਤਿਸ਼ਾਹ ਜੀ ਦਾ ਸਲੋਕ ਹੈ। ਕਹਿਣ ਲੱਗੇ, ਦੇਖ ਬੀਬਾ, ਇਹ ਜਿਹੜਾ ਸੋਹਣਾ ਰੰਗ ਪਾ ਕੇ ਤੁਰੀ ਫਿਰਦੀ ਹੈਂ, ਰਾਤ ਨੂੰ ਸੁਪਨਾ ਕਦੀ ਦੇਖਿਆ ਹੈ ? ਹਾਂ ਸੱਚੇ ਪਾਤਿਸ਼ਾਹ, ਦੇਖਿਆ ਹੈ। ਕਹਿਣ ਲੱਗੇ ਜਿਹੜੇ ਰਾਤ ਸੁਪਨੇ ਆਉਂਦੇ ਹਨ, ਦਿਨੇ ਸੱਚ ਨਹੀਂ ਹੁੰਦੇ। ਸੁਪਨਾ ਛਿਨ ਮਾਤਰ ਵਿੱਚ ਬਿਨਸ ਜਾਂਦਾ ਹੈ। ਦੇਖ ਭੈਣੇ! ਜਿਸ ਤਨ ਉੱਪਰ ਤੂੰ ਵਾਸ਼ਨਾਵਾਂ ਦਾ ਸ਼ਿੰਗਾਰ ਕਰੀ ਬੈਠੀ ਹੈਂ, ਚੇਤੇ ਰੱਖੀਂ, ਇਹ ਰਾਤ ਦਾ ਸੁਪਨਾ ਹੈ, ਇਸ ਤੋਂ ਵੱਧ ਨਹੀਂ। ਤੇਰਾ ਇਹ ਸੁਪਨਾ ਸਦਾ ਨਹੀਂ ਰਹਿਣਾ। ਅਗਲਾ ਪ੍ਰਮਾਣ ਦਿੱਤਾ ਕਿ ਜਿਵੇਂ ਇਕ ਔਰਤ ਕਹੇ ਕਿ ਮੈਂ ਧਾਗੇ ਤੋਂ ਬਿਨਾਂ ਮੋਤੀਆਂ ਦਾ ਹਾਰ ਗਲੇ ਵਿੱਚ ਪਾਈ ਬੈਠੀ ਹਾਂ ਤਾਂ, ਭੈਣੇ! ਜਿਵੇਂ ਧਾਗੇ ਤੋਂ ਬਿਨਾਂ ਹਾਰ ਕਦੀ ਨਹੀਂ ਟਿੱਕਦੇ, ਚੇਤੇ ਰੱਖੀਂ, ਦੁਨੀਆਂ ਦੀਆਂ ਵਾਸ਼ਨਾਵਾਂ ਦੇ ਸ਼ਿੰਗਾਰ ਵੀ ਸਦਾ ਨਹੀਂ ਟਿਕੇ ਰਹਿਣਗੇ।

*ਸਚਾ ਰੰਗੁ ਮਜੀਠ ਕਾ ਗੁਰਮੁਖਿ ਬ੍ਰਹਮ ਬੀਚਾਰੁ ॥*

ਜਿਹੜਾ ਗੁਰੂ ਜੀ ਦੇ ਸਨਮੁਖ ਹੋ ਕੇ ਬ੍ਰਹਮ ਦੀ ਵੀਚਾਰ ਕਰਦਾ ਹੈ। ਜਿਹੜਾ ਅੰਤਰ ਆਤਮੇ ਪ੍ਰਮਾਤਮਾ ਦੇ ਨਾਮ ਦੇ ਚਿੰਤਨ ਦੀ ਵੀਚਾਰ ਕਰਦਾ ਹੈ, ਉਸਦੇ ਕੋਲੋਂ ਮਜੀਠ ਦਾ ਪੱਕਾ ਰੰਗ ਪ੍ਰਾਪਤ ਹੁੰਦਾ ਹੈ।

*ਨਾਨਮ ਪ੍ਰੇਮ ਮਹਾ ਰਸੀ ਸਭਿ ਬੁਰਿਆਈਆ ਛਾਰੁ ॥*

ਜਿਹੜੇ ਨਾਮ ਵਿੱਚ ਭਿੱਜ ਗਏ ਮਹਾ ਰੱਸੀ, ਅੱਤ ਦਾ ਉੱਚਾ ਪ੍ਰੇਮ ਦਾ ਰੱਸ

ਉਨ੍ਹਾਂ ਦੇ ਅੰਤਰ ਆਤਮੇ ਆਇਆ। ਜਿਸ ਨੂੰ ਨਾਮ ਦਾ ਰੱਸ ਆ ਗਿਆ, ਪ੍ਰਮਾਤਮਾ ਨੇ ਸਾਰੀਆਂ ਬੁਰਿਆਈਆਂ ਸਾੜ ਕੇ ਸੁਆਹ ਕਰ ਦਿੱਤੀਆਂ, ਰਾਖ ਕਰ ਦਿੱਤੀਆਂ ਹਨ।

*ਪਉੜੀ ॥ ਇਹੁ ਜਗੁ ਆਪਿ ਉਪਾਇਓਨੁ ਕਰਿ ਚੋਜ ਵਿਡਾਨੁ ॥*

ਪਉੜੀ ਹੈ ਧੰਨ ਗੁਰੂ ਅਮਰਦਾਸ ਸੱਚੇ ਪਾਤਿਸ਼ਾਹ ਜੀ ਦੀ। ਇਹ ਜਗਤ ਪ੍ਰਮਾਤਮਾ ਨੇ ਆਪ ਪੈਦਾ ਕੀਤਾ ਹੈ। ਜਿਹੜੇ ਉਸਦੇ ਅਸਚਰਜ ਕੌਤਕ ਹਨ, ਉਸ ਨੇ ਆਪਣੇ ਕੌਤਕਾਂ ਨਾਲ ਇਹ ਬਣਾ ਦਿੱਤਾ। ਸੱਚ ਹੈ ਉਸ ਦੀ ਸ੍ਰਿਸ਼ਟੀ ਵਿੱਚ ਬੜੇ ਅਸਚਰਜ ਕੌਤਕ ਹਨ। ਅਸੀਂ ਇਨਸਾਨ ਹਾਂ। ਪੰਜ ਮਿੰਟ ਪਾਣੀ ਵਿੱਚ ਬੰਦੇ ਨੂੰ ਰੱਖੋ, ਇਸ ਦੀ ਮੌਤ ਹੋ ਜਾਂਦੀ ਹੈ। ਅਸੀਂ ਕਹਾਂਗੇ ਬਾਹਰ ਦੀ ਹਵਾ ਨਹੀਂ ਮਿਲੀ, ਪਾਣੀ ਵਿੱਚ ਡੁੱਬ ਕੇ ਬੰਦਾ ਮਰ ਗਿਆ। ਇਥੇ ਸ੍ਰਿਸ਼ਟੀ ਵਿੱਚ ਪ੍ਰਮਾਤਮਾ ਨੇ ਪਾਣੀ ਵਿੱਚ 42,0000 ਜੂਨ ਪੈਦਾ ਕੀਤੀ ਹੈ, ਉਹਨਾਂ ਵਿੱਚੋਂ ਕੁੱਝ ਅਜਿਹੇ ਹਨ ਜਿਹੜੇ ਪਾਣੀ ਵਿੱਚੋਂ ਬਾਹਰ ਕੱਢੋ ਤਾਂ ਉਹ ਮਰ ਜਾਂਦੇ ਹਨ।

*ਪੰਚ ਧਾਤੁ ਵਿਚਿ ਪਾਈਅਨੁ ਮੋਹੁ ਝੂਠੁ ਗੁਮਾਨੁ ॥*

ਪ੍ਰਮਾਤਮਾ ਨੇ ਕਿਹੋ ਜਿਹੀ ਅਸਚਰਜ ਖੇਡ ਰਚੀ ਹੈ-

*ਪੰਚ ਤਤੁ ਕਰਿ ਤੁਧੁ ਸ੍ਰਿਸਟਿ ਸਭ ਸਾਜੀ ॥* *(ਅੰਗ ੭੩੬)*

ਪੰਜ ਤੱਤਾਂ ਨਾਲ ਸੰਸਾਰ ਬਣਾ ਦਿੱਤਾ। ਇਸਦੇ ਵਿੱਚ ਆਪ ਵੀ ਬੈਠ ਗਿਆ। ਨਿੱਕੀ ਜਿਹੀ ਤਿੱਤਲੀ ਦੇ ਖੰਭ ਜਿੰਨਾ ਪਰਦਾ ਰੱਖ ਕੇ ਇਕ ਪਾਸੇ ਆਪ ਬੈਠਾ ਹੈ, ਇੱਕ ਪਾਸੇ ਸਾਰੇ ਕੂੜਿਆਰ ਇਕੱਠੇ ਕੀਤੇ। ਤੇਰੀ ਇਹ ਅਸਚਰਜ ਖੇਡ ਹੈ।

*ਆਵੈ ਜਾਇ ਭਵਾਈਐ ਮਨਮੁਖੁ ਅਗਿਆਨੁ ॥*

ਅਗਿਆਨੀ ਮਨਮੁਖ ਬੰਦੇ ਆਉਂਦੇ ਹਨ, ਜਾਂਦੇ ਹਨ। ਜੰਮਦੇ ਹਨ, ਮਰਦੇ ਹਨ। ਟਿੰਡਾਂ ਦੀ ਤਰ੍ਹਾਂ ਭਰੇ ਆਉਂਦੇ ਹਨ ਤੇ ਸਖਣੇ ਹੋ ਕੇ ਚਲੇ ਜਾਂਦੇ ਹਨ।

*ਇਕਨਾ ਆਪਿ ਬੁਝਾਇਓਨੁ ਗੁਰਮੁਖਿ ਹਰਿ ਗਿਆਨੁ ॥*

ਇਕਨਾ ਦਾ ਅਰਥ ਕਰਾਂਗੇ ਕਈ। ਕਈ ਅਜਿਹੇ ਹਨ ਜਿਨ੍ਹਾਂ ਨੂੰ ਗੁਰੂ ਜੀ! ਤੁਸੀਂ ਸਨਮੁਖ ਰੱਖ ਕੇ ਭਜਨ ਬੰਦਗੀ ਦੀ ਦਾਤ ਦੇ ਕੇ ਆਪਣਾ ਆਪ ਸਮਝਾ ਦਿੰਦੇ ਹੋ। ਪਹਿਲੇ ਸਲੋਕ ਦਾ ਤੱਤ ਭਾਵ ਸੀ ਕਿ ਭੈਣੇ! ਦਿਖਾਵੇ ਦੇ ਰੰਗ ਛੱਡ ਦੇ, ਉਸ ਰੰਗੀਲੇ ਸੱਜਣ ਨੂੰ ਪਿਆਰ ਕਰ ਜਿਸ ਦਾ ਚਾੜ੍ਹਿਆ ਰੰਗ ਕਦੀ ਨਹੀਂ ਉਤਰਦਾ। ਦੂਜੇ ਦਾ ਭਾਵ ਸੀ ਕਿ ਜਿਨ੍ਹਾਂ ਦੇ ਪੂਰਬਲੇ ਭਾਗ ਹਨ ਉਹਨਾਂ ਨੂੰ

ਸਮਰੱਥ ਗੁਰੂ ਮਿਲ ਗਿਆ। ਪਉੜੀ ਵਿੱਚ ਤੇਰੀ ਅਸਚਰਜ ਖੇਡ ਹੈ। ਧੰਨ ਗੁਰੂ ਅਮਰਦਾਸ ਸੱਚੇ ਪਾਤਿਸ਼ਾਹ ਅਖ਼ੀਰ 'ਤੇ ਜਿਨ੍ਹਾਂ ਉੱਪਰ ਮੇਹਰ ਕੀਤੀ, ਉਹਨਾਂ ਨੂੰ ਦਾਤ ਕੀ ਬਖ਼ਸ਼ੀ ?

*ਭਗਤਿ ਖਜਾਨਾ ਬਖਸਿਓਨੁ ਹਰਿ ਨਾਮੁ ਨਿਧਾਨੁ ॥ ੪॥*

ਵਾਹਿਗੁਰੂ ਜੀ ਨੇ ਤਰੁੱਠ ਕੇ ਜਿਨ੍ਹਾਂ ਨੂੰ ਭਗਤੀ ਦਾ ਖ਼ਜ਼ਾਨਾ ਬਖ਼ਸ਼ ਦਿੱਤਾ, ਸਿਮਰਨ ਦੇ ਖ਼ਜ਼ਾਨੇ ਬਖ਼ਸ਼ ਦਿੱਤੇ, ਫਿਰ ਇਹ ਖ਼ਜ਼ਾਨਾ ਅਜਿਹਾ ਹੈ ਜਿਸ ਵਿੱਚ ਨਾ ਤੋਟਾ ਤੇ ਨਾ ਘਾਟਾ ਆਉਂਦਾ ਹੈ। ਸਤਿਗੁਰੂ ਕ੍ਰਿਪਾ ਕਰਨ, ਅਸੀਂ ਬਾਣੀ ਨਾਲ ਜੁੜੀਏ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

*ਵਾਹਿਗੁਰੂ ਜੀ ਕਾ ਖਾਲਸਾ ॥*
*ਵਾਹਿਗੁਰੂ ਜੀ ਕੀ ਫਤਹਿ ॥*

# ਹਮ ਪਾਪੀ ਤੁਮ ਪਾਪ ਖੰਡਨ

**ਸੋਰਠਿ ਮਹਲਾ ੫ ॥**

*ਹਮ ਮੈਲੇ ਤੁਮ ਊਜਲ ਕਰਤੇ ਹਮ ਨਿਰਗੁਨ ਤੂ ਦਾਤਾ ॥*
*ਹਮ ਮੂਰਖ ਤੁਮ ਚਤੁਰ ਸਿਆਣੇ*
*ਤੂ ਸਰਬ ਕਲਾ ਕਾ ਗਿਆਤਾ ॥ ੧॥*
*ਮਾਧੋ ਹਮ ਐਸੇ ਤੂ ਐਸਾ ॥*
*ਹਮ ਪਾਪੀ ਤੁਮ ਪਾਪ ਖੰਡਨ ਨੀਕੋ ਠਾਕੁਰ ਦੇਸਾ ॥ ਰਹਾਉ ॥*
*ਤੁਮ ਸਭ ਸਾਜੇ ਸਾਜਿ ਨਿਵਾਜੇ ਜੀਉ ਪਿੰਡੁ ਦੇ ਪ੍ਰਾਨਾ ॥*
*ਨਿਰਗੁਨੀਆਰੇ ਗੁਨੁ ਨਹੀ ਕੋਈ*
*ਤੁਮ ਦਾਨੁ ਦੇਹੁ ਮਿਹਰਵਾਨਾ ॥ ੨॥*
*ਤੁਮ ਕਰਹੁ ਭਲਾ ਹਮ ਭਲੋ ਨ ਜਾਨਹ*
*ਤੁਮ ਸਦਾ ਸਦਾ ਦਇਆਲਾ ॥*
*ਤੁਮ ਸੁਖਦਾਈ ਪੁਰਖ ਬਿਧਾਤੇ ਤੁਮ ਰਾਖਹੁ ਅਪੁਨੇ ਬਾਲਾ ॥ ੩॥*
*ਤੁਮ ਨਿਧਾਨ ਅਟਲ ਸੁਲਿਤਾਨ ਜੀਅ ਜੰਤ ਸਭਿ ਜਾਚੈ ॥*
*ਕਹੁ ਨਾਨਕ ਹਮ ਇਹੈ ਹਵਾਲਾ ਰਾਖੁ ਸੰਤਨ ਕੈ ਪਾਛੈ ॥ ੪॥*

*(ਅੰਗ ੬੧੩)*

ਪਰਮ ਸਨਮਾਨ ਯੋਗ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਇਮਾਨ ਸਤਿਸੰਗੀ ਜਨੋਂ ! ਵਾਹਿਗੁਰੂ ਜੀ ਕਾ ਖਾਲਸਾ।। ਵਾਹਿਗੁਰੂ ਜੀ ਕੀ ਫਤਹਿ।।

ਅੱਜ ਦੇ ਸ਼ਬਦ ਦੇ ਉਚਾਰਨ ਕਰਤਾ ਬਾਣੀ ਦੇ ਬੋਹਿਥ ਧੰਨ ਗੁਰੂ ਅਰਜਨ ਦੇਵ ਜੀ ਹਨ। ਇਹ ਅੰਮ੍ਰਿਤ ਸ਼ਬਦ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੇ ਰਾਗ ਸੋਰਠਿ ਦੇ ਅੰਦਰ ਦਰਜ ਹੈ। ਇਸ ਪਾਵਨ ਪਵਿੱਤਰ ਸ਼ਬਦ ਦੇ ਅੰਦਰ ਧੰਨ ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਜੀ ਨੇ ਸਾਨੂੰ ਉਸ ਅਕਾਲ ਪੁਰਖ ਵਾਹਿਗੁਰੂ ਜੀ ਦੇ ਚਰਨਾਂ ਵਿੱਚ ਅੰਤਰ ਆਤਮੇ ਤੋਂ ਭਿੱਜ ਕੇ ਅਰਦਾਸ ਕਰਨ ਦੀ ਅੱਜ ਇੱਕ ਜੁਗਤੀ ਦੱਸੀ ਹੈ। ਸਤਿਗੁਰੂ ਸਾਨੂੰ ਉਪਦੇਸ਼ ਦੇਣ ਲਈ ਕਹਿ ਰਹੇ ਹਨ ਕਿ ਤੂੰ ਪ੍ਰਮਾਤਮਾ ਦੇ ਸਾਹਮਣੇ ਖਲੋ ਕੇ ਇਸ ਗੱਲ ਨੂੰ ਸਵੀਕਾਰ ਕਰ ਕਿ ਮੇਰੇ ਵਰਗਾ ਇਸ ਦੁਨੀਆਂ ਵਿੱਚ ਕੋਈ ਪਾਪੀ ਨਹੀਂ। ਅਸੀ ਪਾਪਾਂ ਨਾਲ ਭਰੇ ਹਾਂ। ਆਪ ਜੀ

ਪਾਪੀਆਂ ਦੇ ਪਾਪ ਖੰਡਨ ਕਰਦੇ ਹੋ। ਅਸੀਂ ਮੈਲ ਨਾਲ ਭਰੇ ਹਾਂ। ਆਪ ਜੀ ਦਾ ਸੁਭਾਅ ਹੈ ਕਿ ਮੈਲੇ ਅੰਦਰ ਨੂੰ ਵੀ ਧੋ ਦਿੰਦੇ ਹੋ। ਅਸੀਂ ਔਗੁਣਾਂ ਨਾਲ ਭਰੇ ਹਾਂ ਤੇ ਆਪ ਜੀ ਦਾ ਮੁੱਢ ਕਦੀਮੀ ਸੁਭਾਅ ਹੈ ਕਿ ਔਗੁਣਾਂ ਵਾਲਿਆਂ ਉੱਪਰ ਵੀ ਪਰਦੇ ਪਾ ਦਿੰਦੇ ਹੋ। ਅਸੀਂ ਨਾਸਮਝ ਹਾਂ, ਆਪ ਜੀ ਸਾਡਾ ਭਲਾ ਕਰਦੇ ਹੋ। ਪਰ ਅਸੀਂ ਆਪ ਜੀ ਦੇ ਰਾਹੀਂ ਕੀਤੇ ਹੋਏ ਭਲੇ ਨੂੰ ਵੀ ਸਮਝ ਨਹੀਂ ਸਕਦੇ। ਪਰ ਇੱਕ ਕ੍ਰਿਪਾ ਕਰੋ, ਜਿਵੇਂ ਇੱਕ ਮਾਂ ਬਾਪ ਆਪਣੇ ਬੱਚੇ ਦੇ ਔਗੁਣ ਨਹੀਂ ਚਿਤਾਰਦੇ, ਉਸ ਦੀਆਂ ਭੁੱਲਾਂ ਨੂੰ ਨਹੀਂ ਸੋਚਦੇ ਅਤੇ ਆਪਣੇ ਗਲੇ ਨਾਲ ਲਾ ਲੈਂਦੇ ਹਨ, ਇਵੇਂ ਹੀ ਤੁਸੀਂ ਵੀ ਕ੍ਰਿਪਾ ਕਰਕੇ ਸਾਨੂੰ ਆਪਣੇ ਬੱਚੇ ਜਾਣ ਕੇ ਭੁੱਲਿਆਂ ਨੂੰ ਆਪਣੇ ਗਲੇ ਨਾਲ ਲਾ ਲਉ।

*ਸੋਰਠਿ ਮਹਲਾ ੫ ॥*
*ਹਮ ਮੈਲੇ ਤੁਮ ਊਜਲ ਕਰਤੇ ਹਮ ਨਿਰਗੁਨ ਤੂ ਦਾਤਾ ॥*

ਸੋਰਠਿ ਰਾਗ ਦੇ ਅੰਦਰ ਧੰਨ ਗੁਰੂ ਅਰਜਨ ਦੇਵ ਜੀ ਨੇ ਇਹ ਸ਼ਬਦ ਉਚਾਰਨ ਕੀਤਾ ਹੈ। ਵਾਹਿਗੁਰੂ ਜੀ ! ਅਸੀਂ ਮੈਲ ਨਾਲ ਭਰੇ ਹੋਏ ਹਾਂ ਤੇ ਆਪ ਜੀ ਮੈਲਿਆਂ ਨੂੰ ਸਾਫ਼ ਕਰਨ ਵਾਲੇ ਹੋ। ਅਸੀਂ ਔਗੁਣਾਂ ਨਾਲ ਭਰੇ ਹਾਂ। ਕੋਈ ਵੀ ਗੁਣ ਸਾਡੇ ਕੋਲ ਨਹੀਂ। ਪਰ ਮੇਰੇ ਮਾਲਕ ਜੀ ! ਤੁਸੀਂ ਗੁਣ ਨਿਧਾਨ ਹੋ। ਜਿਸ ਦੇ ਕੋਲ ਕੋਈ ਗੁਣ ਨਹੀਂ, ਪਰ ਆਪ ਜੀ ਕ੍ਰਿਪਾ ਕਰਕੇ ਨਿਰਗੁਣਾਂ ਨੂੰ ਵੀ ਕ੍ਰਿਪਾ ਕਰਕੇ ਗੁਣ ਬਖ਼ਸ਼ਦੇ ਹੋ। ਤੁਸੀਂ ਦਾਤੇ ਹੋ।

ਜਦੋਂ ਕਿਸੇ ਦਾ ਅੰਦਰ ਪਵਿੱਤਰ ਹੁੰਦਾ ਹੈ, ਤਾਂ ਇਹ ਪਵਿੱਤਰ ਹਿਰਦੇ ਦੀ ਨਿਸ਼ਾਨੀ ਹੈ। ਜੇ ਅਸੀਂ ਕਹੀਏ ਕਿ ਅਸੀਂ ਮੈਲੇ ਹਾਂ ਤੇ ਆਪ ਜੀ ਕ੍ਰਿਪਾ ਕਰਕੇ ਪਵਿੱਤਰ ਕਰ ਦਿਉ। ਗੁਰੂ ਕੇ ਸਿੱਖੋ! ਕਦੀ ਵੀ ਮੈਲੇ ਹਿਰਦੇ ਵਾਲਾ ਛੇਤੀ ਕਿਤੇ ਸਵੀਕਾਰ ਨਹੀਂ ਕਰਦਾ ਕਿ ਮੇਰਾ ਅੰਦਰ ਮੈਲਾ ਹੈ। ਇਹ ਉਹ ਸਵੀਕਾਰ ਕਰੇਗਾ ਜਿਸਦੇ ਅੰਦਰ ਪ੍ਰਮਾਤਮਾ ਨਿਰਮਲਤਾਈ ਦੀ ਜਾਗ ਲਾ ਦੇਵੇ ਤੇ ਖ਼ੁੱਦ ਮੰਨ ਲਵੇ ਕਿ ਮੇਰੇ ਵਰਗਾ ਕੋਈ ਮੈਲਾ ਨਹੀਂ। ਇਹ ਇੱਕ ਗੁਣ ਹੈ ਆਪਣੇ ਔਗੁਣਾਂ ਨੂੰ ਸਵੀਕਾਰ ਕਰ ਲੈਣਾ। ਜਿਉਂ-ਜਿਉਂ ਪ੍ਰਮਾਤਮਾ ਦੇ ਪਿਆਰੇ ਉਸ ਪ੍ਰਮਾਤਮਾ ਦੇ ਨਾਮ ਵਿੱਚ ਜੁੜ ਕੇ ਨਿਰਮਲ ਹੁੰਦੇ ਹਨ, ਤਿਉਂ ਤਿਉਂ ਆਪਣੇ ਅੰਤਰ ਆਤਮੇ ਖ਼ੁੱਦ ਇਹ ਸਵੀਕਾਰ ਕਰਨ ਲੱਗ ਪੈਂਦੇ ਹਨ ਕਿ ਪ੍ਰਮਾਤਮਾ ! ਤੁਸੀਂ ਸਾਡੇ ਅੰਦਰ ਨੂੰ ਧੋਣ ਵਾਲੇ ਹੋ। ਮੇਰੇ ਅੰਦਰ ਇੰਨੇ ਔਗੁਣ ਹਨ ਕਿ ਇਹਨਾਂ ਦੀ ਕੋਈ ਗਿਣਤੀ ਨਹੀਂ। ਇਹ ਸ਼ਬਦ ਸਾਡੇ ਅੰਦਰ ਦੀ ਅਰਦਾਸ ਕਿਤੇ ਬਣ ਜਾਣ।

ਅਰਦਾਸ ਸ਼ਬਦ ਅਸੀਂ ਆਪਣੀ ਜ਼ਿੰਦਗੀ ਵਿੱਚ ਬਹੁਤ ਵਾਰੀ ਵਰਤਦੇ

ਹਾਂ ਤੇ ਅਸੀਂ ਆਪਣੀ ਜ਼ਿੰਦਗੀ ਦੇ ਅਨੇਕਾਂ ਪੜਾਵਾਂ ਉੱਪਰ ਜਦੋਂ ਸਾਨੂੰ ਲੋੜ ਮਹਿਸੂਸ ਹੁੰਦੀ ਹੈ ਤਾਂ ਆਪਣੇ ਗੁਰੂ ਦੇ ਚਰਨਾਂ ਵਿੱਚ ਅਰਦਾਸ ਕਰਦੇ ਹਾਂ। ਸਾਡੀ ਅਰਦਾਸ ਵਿੱਚ ਇਹ ਸ਼ਾਮਲ ਹੈ ਕਿ ਜੇ ਸਾਨੂੰ ਪਦਾਰਥਾਂ ਦੀ ਲੋੜ ਪਈ ਤਾਂ ਅਸੀਂ ਧਨ ਲਈ ਪ੍ਰਭੂ ਚਰਨਾਂ ਵਿੱਚ ਅਰਦਾਸ ਕਰਦੇ ਹਾਂ। ਇਸ ਦਾ ਮਤਲਬ ਹੈ ਕਿ ਸਾਡੇ ਅੰਦਰ ਨੂੰ ਯਕੀਨ ਹੈ ਕਿ ਜੇ ਧਨ ਲਈ ਅਰਦਾਸ ਕੀਤੀ ਜਾਏ ਤਾਂ ਪ੍ਰਮਾਤਮਾ ਗ਼ਰੀਬਾਂ ਨੂੰ ਧਨ ਬਖ਼ਸ਼ਦਾ ਹੈ। ਸਰੀਰ ਨੂੰ ਰੋਗ ਲੱਗ ਜਾਏ ਤਾਂ ਅਸੀਂ ਅਰਦਾਸ ਕਰਨ ਲੱਗ ਜਾਂਦੇ ਹਾਂ ਤੇ ਇਸਦਾ ਯਕੀਨ ਬਣਦਾ ਹੈ ਕਿ ਪ੍ਰਮਾਤਮਾ ਸਾਡੇ ਰੋਗਾਂ ਨੂੰ ਖੰਡਨ ਕਰੇਗਾ। ਘਰ ਸੰਤਾਨ ਨਹੀਂ ਤਾਂ ਅਸੀਂ ਅਰਦਾਸ ਕਰਦੇ ਹਾਂ ਕਿ ਪ੍ਰਮਾਤਮਾ ਸਾਨੂੰ ਸੰਤਾਨ ਦੀ ਦਾਤ ਦੇਵੇ ਤੇ ਸਾਨੂੰ ਭਰੋਸਾ ਹੈ ਤਾਂ ਹੀ ਅਰਦਾਸ ਕੀਤੀ ਹੈ। ਜੇ ਦੁਨੀਆਂ ਦੇ ਐਸ਼ੋ ਆਰਾਮ ਲਈ, ਵਿੱਦਿਆ ਲਈ, ਕਿਸੇ ਚੀਜ਼ ਦੀ ਪ੍ਰਾਪਤੀ ਲਈ ਪ੍ਰਮਾਤਮਾ ਅਰਦਾਸ ਸੁਣਦਾ ਹੈ ਤਾਂ ਕਦੀ ਆਪਣੀ ਜ਼ਿੰਦਗੀ ਵਿੱਚ ਇਹ ਵੀ ਅਰਦਾਸ ਕਰ ਲਈਂ ਕਿ ਅੱਜ ਸਿਰਫ਼ ਤੇਰੇ ਅੱਗੇ ਆਪਣੇ ਅੰਦਰ ਦੇ ਪਾਪ ਰੱਖਣ ਆਇਆ ਹਾਂ, ਕ੍ਰਿਪਾ ਕਰਕੇ ਮੇਰੀ ਅਰਦਾਸ ਸੁਣ ਕੇ ਮੇਰੇ ਅੰਦਰ ਨੂੰ ਧੋ ਦੇ।

ਆਪਣੇ ਗੁਨਾਹਾਂ ਨੂੰ ਸਵੀਕਾਰ ਕਰਨਾ ਇਸ ਤੋਂ ਵੱਡਾ ਕੋਈ ਸੂਰਮਾ ਨਹੀਂ। ਮਨੁੱਖ ਦਾ ਵੈਸੇ ਸੁਭਾਅ ਹੈ ਕਿ ਅਸੀਂ ਆਪਣੇ ਗੁਣਾਂ ਦੀ ਚਰਚਾ ਕਰਾਂਗੇ ਪਰ ਔਗੁਣਾਂ ਦੀ ਚਰਚਾ ਕਦੀ ਨਹੀਂ ਕਰਦੇ। ਕਿਸੇ ਲੋੜਵੰਦ ਨੂੰ ਬਸਤਰ ਦੇ ਦਿੱਤੇ, ਤਾਂ ਥਾਂ ਪਰ ਥਾਂ ਦੱਸਣ ਦਾ ਯਤਨ ਕਰਾਂਗੇ ਕਿ ਮੈਂ ਫਲਾਨੇ ਬੰਦੇ ਦੀ ਮਦਦ ਕੀਤੀ। ਪਰ ਕੋਈ ਇਨਸਾਨ ਇਹ ਮੰਨਣ ਲਈ ਤਿਆਰ ਨਹੀਂ ਕਿ ਮੈਂ ਕਿਸੇ ਬੰਦੇ ਦੀ ਜੇਬ ਕੱਟੀ, ਮੈਂ ਪੈਸੇ ਕਰਕੇ ਇਸਦੇ ਨਾਲ ਧੋਖਾ ਕੀਤਾ। ਕਿਸੇ ਇਨਸਾਨ ਨੂੰ ਰੋਟੀ ਦੇ ਦੇਵਾਂਗੇ, ਜੇ ਗੁਣ ਹੈ ਤਾਂ ਕਹਾਂਗੇ ਕਿ ਮੈਂ ਇਹਨਾਂ ਬੰਦਿਆਂ ਦਾ ਭਲਾ ਕੀਤਾ, ਪਰ ਕਦੀ ਇਹ ਮੰਨਣ ਲਈ ਤਿਆਰ ਨਹੀਂ ਕਿ ਮੈਂ ਗ਼ਰੀਬਾਂ ਦੇ ਮੂੰਹ ਵਿੱਚੋਂ ਖੋਹ ਕੇ ਆਪਣੇ ਘਰ ਵੀ ਲੈ ਆਇਆ ਹਾਂ। ਪਰ ਪ੍ਰਮਾਤਮਾ ਦਾ ਭਗਤ ਆਪਣੇ ਔਗੁਣਾਂ ਨੂੰ ਪ੍ਰਮਾਤਮਾ ਸਾਹਮਣੇ ਰੱਖਦਾ ਹੈ ਤੇ ਜਿੰਨੇ ਗੁਣ ਹਨ, ਉਹਨਾਂ ਨੂੰ ਆਪਣੇ ਵਿੱਚ ਲੁਕਾ ਕੇ ਰੱਖਦਾ ਹੈ। ਦੁਨੀਆਦਾਰ ਬੰਦੇ ਗੁਣ ਪ੍ਰਗਟ ਕਰਦੇ ਹਨ ਤੇ ਔਗੁਣਾਂ ਨੂੰ ਲੁਕਾਉਂਦੇ ਹਨ। ਪ੍ਰਮਾਤਮਾ ਦੀ ਭਗਤੀ ਕਰਨ ਵਾਲਾ ਨਿਰਮਲ ਹਿਰਦਾ ਆਪਣੇ ਗੁਣਾਂ ਨੂੰ ਛੁਪਾ ਲੈਂਦਾ ਹੈ ਤੇ ਔਗੁਣਾਂ ਨੂੰ ਪ੍ਰਮਾਤਮਾ ਦੇ ਸਾਹਮਣੇ ਪ੍ਰਗਟ ਕਰ ਦਿੰਦਾ ਹੈ।

ਧੰਨ ਗੁਰੂ ਨਾਨਕ ਸਾਹਿਬ ਜੀ ਦੀ ਜੋਤ ਨੇ ਸਾਨੂੰ ਅਰਦਾਸ ਕਰਨ ਦੇ ਤਰੀਕੇ ਬਖ਼ਸ਼ੇ। ਪ੍ਰਮਾਤਮਾ ਦੀ ਉਪਮਾ ਲਈ ਅਸੀਂ ਧੰਨ ਗੁਰੂ ਨਾਨਕ ਸਾਹਿਬ ਜੀ

ਦਾ ਇੱਕ ਸ਼ਬਦ ਪੜ੍ਹਦੇ ਹਾਂ। ਉਸ ਸ਼ਬਦ ਵਿੱਚ ਆਦਿ ਗੁਰੂ ਸਾਹਿਬ ਦੇ ਬਚਨ ਹਨ। ਜੇ ਆਦਿ ਗੁਰੂ ਇੰਨੀ ਭਿੱਜ ਕੇ ਅਰਦਾਸ ਕਰਦੇ ਹਨ ਤਾਂ ਸਾਨੂੰ ਕਿੰਨੀ ਕੁ ਭਾਵਨਾ ਰੱਖਣੀ ਚਾਹੀਦੀ ਹੈ। ਉਹ ਪਵਿੱਤਰ ਬਚਨ ਹਨ -

*ਕਤ ਕੀ ਮਾਈ ਬਾਪੁ ਕਤ ਕੇਰਾ ਕਿਦੂ ਥਾਵਹੁ ਹਮ ਆਏ ॥*

ਅਸੀਂ ਘਰ ਵਿੱਚ ਬੈਠੇ ਹਾਂ, ਮਾਂ ਬਾਪ ਕੋਲ ਹਨ, ਪੁੱਤਰ-ਧੀਆਂ ਕੋਲ ਹਨ, ਪਰ ਕਦੀ ਇਕਾਂਤ ਵਿੱਚ ਸੋਚਿਆ ਹੈ ਕਿ ਜਿਸ ਨੇ ਮੈਨੂੰ ਜਨਮ ਦਿੱਤਾ ਹੈ, ਇਸ ਜਨਮ ਤੋਂ ਪਹਿਲਾਂ ਇਹ ਮਾਂ ਕਿੱਥੇ ਸੀ ਤੇ ਮੈਂ ਕਿੱਥੇ ਸੀ ? ਜਿਸ ਪਿਤਾ ਦੇ ਵਿਹੜੇ ਵਿੱਚ ਖੇਡ ਕੇ ਮੈਂ ਵੱਡਾ ਹੋਇਆ, ਇਸ ਜਨਮ ਤੋਂ ਪਹਿਲਾਂ ਮੇਰਾ ਬਾਪ ਕੀ ਸੀ ਤੇ ਇਹ ਕਿਸ ਦੀ ਪਰਿਵਰਿਸ਼ ਕਰ ਰਿਹਾ ਸੀ ?

*ਕਤ ਕੀ ਮਾਈ ਬਾਪੁ ਕਤ ਕੇਰਾ ਕਿਦੂ ਥਾਵਹੁ ਹਮ ਆਏ ॥*
*ਅਗਨਿ ਬਿੰਬ ਜਲ ਭੀਤਰਿ ਨਿਪਜੇ ਕਾਹੇ ਕੰਮਿ ਉਪਾਏ ॥ ੧॥*
*ਮੇਰੇ ਸਾਹਿਬਾ ਕਉਣੁ ਜਾਣੈ ਗੁਣ ਤੇਰੇ ॥*
*ਕਹੇ ਨ ਜਾਨੀ ਅਉਗਣ ਮੇਰੇ ॥ ੧॥ ਰਹਾਉ॥* *(ਅੰਗ ੧੫੬)*

ਜੇ ਤੇਰੇ ਗੁਣਾਂ ਦਾ ਅੱਜ ਤੱਕ ਕਿਸੇ ਨੇ ਅੰਤ ਨਹੀਂ ਪਾਇਆ ਤਾਂ ਵਾਹਿਗੁਰੂ ਜੀ, ਮੈਂ ਸਵੀਕਾਰ ਕਰਨ ਆਇਆ ਹਾਂ ਕਿ ਮੇਰੇ ਔਗੁਣਾਂ ਦਾ ਅੰਤ ਕੋਈ ਨਹੀਂ। ਬੰਦਾ ਕਦੀ ਵੀ ਨਹੀਂ ਮੰਨਦਾ ਕਿ ਮੇਰੇ ਵਿੱਚ ਔਗੁਣ ਹਨ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿੱਚ ਕਬੀਰ ਸਾਹਿਬ ਨੇ ਸਾਨੂੰ ਅਰਦਾਸ ਦਾ ਇੱਕ ਨੁਕਤਾ ਦਿੱਤਾ ਹੈ। ਕਹਿੰਦੇ ਹਨ, ਅੱਜ ਮੈਂ ਪ੍ਰਮਾਤਮਾ ਦੇ ਸਾਹਮਣੇ ਖਲੋ ਕੇ ਬੇਨਤੀ ਕੀਤੀ ਕਿ ਬਚਪਨ ਚਲਾ ਗਿਆ ਹੈ, ਜਵਾਨੀ ਦੇ ਦਿਨ ਆਏ ਤੇ ਉਹ ਵੀ ਚਲੇ ਗਏ। ਬੁਢੇਪਾ ਆਇਆ ਉਹ ਵੀ ਚਲਾ ਗਿਆ। ਕਹਿਣ ਲੱਗੇ ਕਿ ਜ਼ਿੰਦ ਮਿਲੀ ਸੀ ਹੀਰੇ ਵਰਗੀ ਨਿਰਮੋਲਕ ਤੇ ਕੌਡੀਆਂ ਦੇ ਭਾਅ ਵੇਚ ਕੇ ਅੱਜ ਤੁਰਨ ਲੱਗਾ ਹਾਂ। ਅਖ਼ੀਰ ਵਿੱਚ ਉਹਨਾਂ ਇੱਕ ਬਚਨ ਕਿਹਾ -

*ਜਰਾ ਜੀਵਨ ਜੋਬਨੁ ਗਇਆ ਕਿਛੁ ਕੀਆ ਨ ਨੀਕਾ ॥*
*ਇਹੁ ਜੀਅਰਾ ਨਿਰਮੋਲਕੋ ਕਉਡੀ ਲਗਿ ਮੀਕਾ ॥*
*ਕਹੁ ਕਬੀਰ ਮੇਰੇ ਮਾਧਵਾ ਤੂ ਸਰਬ ਬਿਆਪੀ ॥*
*ਤੁਮ ਸਮਸਰਿ ਨਾਹੀ ਦਇਆਲੁ ਮੋਹਿ ਸਮਸਰਿ ਪਾਪੀ ॥*

*(ਅੰਗ ੮੫੬)*

ਤੇਰੇ ਵਰਗਾ ਦਇਆਲੂ ਕੋਈ ਨਹੀਂ ਤੇ ਮੇਰੇ ਵਰਗਾ ਪਾਪੀ ਕੋਈ ਨਹੀਂ। ਅਸੀਂ ਬਾਣੀ ਵਿੱਚ ਪੜ੍ਹਦੇ ਹਾਂ -

ਪਰ ਜੋਤ ਸਰੂਪ ਹੋਣ ਦੇ ਬਾਵਜੂਦ ਵੀ ਇਸਦੇ ਅੰਦਰੋਂ ਬਹਾਰੋਂ ਕਾਲਖ ਝਲਕਣ ਲੱਗ ਪਈ ਹੈ। ਹੈ ਜੋਤ ਸਰੂਪ ਪਰ ਕਾਲਖ ਕਿਉਂ ਬਾਹਰ ਦਿੱਸਦੀ ਹੈ?

ਪੁਰਾਤਨ ਸਮੇਂ ਤੇ ਅੱਜ ਵੀ ਕਈ ਥਾਵਾਂ ਉੱਪਰ ਰਾਤ ਨੂੰ ਲਾਲਟੈਨ ਦੇ ਰਾਹੀਂ ਘਰਾਂ ਵਿੱਚ ਚਾਨਣ ਕੀਤਾ ਜਾਂਦਾ ਹੈ। ਲਾਲਟੈਨ ਦੀ ਬੱਤੀ ਨੂੰ ਅੱਗ ਲਾਉਣੀ ਤੇ ਕੱਚ ਦੀ ਚਿਮਨੀ ਨਾਲ ਉਸ ਬੱਤੀ ਨੂੰ ਢੱਕ ਕੇ ਰੱਖਣਾ। ਜਦੋਂ ਚਿਮਨੀ ਤੋਂ ਬਾਹਰ ਚਾਨਣ ਨਿਕਲਦਾ ਹੈ ਤਾਂ ਚਾਰ ਚੁਫੇਰੇ ਦਾ ਹਨੇਰਾ ਖ਼ਤਮ ਹੋ ਜਾਂਦਾ ਹੈ। ਸਾਰੀ ਰਾਤ ਬੱਤੀ ਬੱਲਣੀ ਤੇ ਸਵੇਰ ਤੱਕ ਉਸਦਾ ਚਾਨਣ ਮੱਧਮ ਪੈ ਜਾਂਦਾ ਹੈ। ਤੇਲ ਉਸੇ ਤਰ੍ਹਾਂ ਸੀ, ਤੇਲ ਮੁੱਕਾ ਨਹੀਂ, ਬੱਤੀ ਸੜੀ ਨਹੀਂ, ਪਰ ਜਿਹੜਾ ਚਾਨਣ ਸੀ ਉਹ ਮੱਧਮ ਪੈ ਗਿਆ। ਦੂਜੇ ਦਿਨ ਸ਼ਾਮ ਨੂੰ ਫਿਰ ਲਾਲਟੈਨ ਬਾਲੀ ਤੇ ਚਾਨਣ ਹੋਰ ਮੱਧਮ ਪੈ ਗਿਆ। ਦੂਜੀ ਅੱਧੀ ਰਾਤ ਲੰਘੀ, ਬੱਤੀ ਤਾਂ ਬੱਲਦੀ ਪਈ ਸੀ ਪਰ ਬਾਹਰ ਬਿਲਕੁਲ ਹਨੇਰਾ ਸੀ। ਜੋਤ ਸਰੂਪ ਹੈ ਪਰ ਚਾਨਣ ਕਿਉਂ ਨਹੀਂ, ਅੰਦਰ ਸਾਰਿਆਂ ਦੇ ਪ੍ਰਮਾਤਮਾ ਦੀ ਜੋਤ ਹੈ, ਪਰ ਬੰਦਾ ਹਨੇਰੇ ਵਿੱਚ ਕਿਉਂ ਟੱਕਰਾਂ ਮਾਰ ਰਿਹਾ ਹੈ ? ਲਾਲਟੈਨ ਦੀ ਬੱਤੀ ਬਲੇਗੀ ਪਰ ਚਿਮਨੀ ਦੇ ਬਾਹਰ ਚਾਨਣ ਨਹੀਂ ਆਉਂਦਾ, ਕਿਉਂ ? ਕਿਉਂਕਿ ਉਸ ਬੱਤੀ ਦੇ ਅੰਦਰ ਦੀ ਕਾਲਖ ਚਿਮਨੀ ਦੇ ਅੰਦਰ ਜੰਮ ਗਈ ਹੈ ਤੇ ਜਿੰਨੀ ਉਹ ਕੱਚ ਦੀ ਚਿਮਨੀ ਕਾਲਖ ਨਾਲ ਭਰੀ ਜਾਂਦੀ ਹੈ, ਜੋਤ ਜੱਗਣ ਦੇ ਬਾਵਜੂਦ ਵੀ ਚਾਨਣ ਬਾਹਰ ਨਹੀਂ ਨਿਕਲਦਾ। ਇਨਸਾਨ ਦੇ ਅੰਦਰ ਪ੍ਰਮਾਤਮਾ ਦੀ ਜੋਤ ਹੈ। ਲਾਲਟੈਨ ਤਾਂ ਇੱਕ ਰਾਤ ਬੱਲੀ ਤੇ ਉਸਦੀ ਚਿਮਨੀ ਧੁਆਂਖੀ ਗਈ, ਕਾਲਖ ਲੱਗ ਗਈ, ਪਰ ਆਪਣੀ ਇਸ ਲਾਲਟੈਨ ਸਰੀਰ ਵੱਲ ਝਾਤੀ ਮਾਰੀਏ, ਪਤਾ ਨਹੀਂ ਕਿੰਨੇ ਜਨਮਾਂ ਦੀ ਇਸ ਚਿਮਨੀ ਉੱਪਰ ਕਾਲਖ ਜੰਮੀ ਪਈ ਹੈ। ਜੋਤ ਤਾਂ ਪਾਪੀ ਬੰਦੇ ਦੇ ਅੰਦਰ ਵੀ ਹੈ, ਪਰ ਜਨਮਾਂ ਜਨਮਾਤਰਾਂ ਦੀ ਕਾਲਖ ਨੇ ਬੱਲਦੀ ਹੋਈ ਜੋਤ ਦਾ ਚਾਨਣ ਬਾਹਰ ਪ੍ਰਗਟ ਹੀ ਹੋਣ ਨਹੀਂ ਦਿੱਤਾ। ਹਜ਼ੂਰ ਨੇ ਕਿਹਾ ਕਿ ਮੈਲ ਨਾਲ ਅਸੀਂ ਭਰੇ ਪਏ ਹਾਂ। ਆਪਣੇ ਆਪ ਸਵੀਕਾਰ ਕਰ ਰਹੇ ਹਾਂ -

*ਹਮ ਸਰਿ ਦੀਨੁ ਦਇਆਲੁ ਨ ਤੁਮ ਸਰਿ*
*ਅਬ ਪਤੀਆਰੁ ਕਿਆ ਕੀਜੈ ॥*
*ਬਚਨੀ ਤੋਰ ਮੋਰ ਮਨੁ ਮਾਨੈ ਜਨ ਕਉ ਪੂਰਨੁ ਦੀਜੈ ॥ ੧॥*
*ਹਉ ਬਲਿ ਬਲਿ ਜਾਉ ਰਮਈਆ ਕਾਰਨੇ ॥*
*ਕਾਰਨ ਕਵਨ ਅਬੋਲ ॥ ਰਹਾਉ॥*
*ਬਹੁਤ ਜਨਮ ਬਿਛੁਰੇ ਥੇ ਮਾਧਉ ਇਹੁ ਜਨਮ ਤੁਮ੍ਹਾਰੇ ਲੇਖੇ ॥*

*ਕਹਿ ਰਵਿਦਾਸ ਆਸ ਲਗਿ ਜੀਵਉ*

*ਚਿਰ ਭਇਓ ਦਰਸਨੁ ਦੇਖੇ ॥ ੨॥ ੧॥* *(ਅੰਗ ੬੯੪)*

ਸਵੀਕਾਰਿਆ ਕਿ ਮੈਂ ਗ਼ਰੀਬ ਹਾਂ। ਖਿਨ ਖਿਨ ਸਾਡੇ ਅੰਦਰ ਮੈਲ ਜਾਂਦੀ ਹੈ। ਜੋ ਕੁੱਝ ਅਸੀਂ ਅੱਖਾਂ ਨਾਲ ਦੇਖਦੇ ਹਾਂ, ਉਹ ਅੰਦਰ ਸੰਚਿਤ ਹੁੰਦਾ ਹੈ। ਜੋ ਕੰਨਾਂ ਨਾਲ ਸੁਣਦੇ ਹਾਂ, ਉਹ ਵੀ ਅੰਦਰ ਮੈਲ ਬਣਦੀ ਹੈ। ਜਦੋਂ ਪ੍ਰਮਾਤਮਾ ਦੇ ਸਾਹਮਣੇ ਕੋਈ ਅੱਤ ਦਾ ਮੈਲਾ ਹਿਰਦਾ ਜਾਂਦਾ ਹੈ, ਅੱਤ ਦਾ ਪਾਪੀ ਹਿਰਦਾ ਜਾਂਦਾ ਹੈ ਤਾਂ ਪ੍ਰਮਾਤਮਾ ਉਸਦੇ ਹਿਰਦੇ ਨੂੰ ਕਿਵੇਂ ਧੋਂਦਾ ਹੈ ? ਉਹ ਹੈ ਅੰਦਰ ਦੀ ਅਰਦਾਸ। ਇੱਕ ਹੈ ਸ਼ਬਦਾਂ ਰਾਹੀਂ ਅਰਦਾਸ ਕਰਨੀ।

ਭਾਈ ਗੁਰਦਾਸ ਜੀ ਆਪ ਅਰਦਾਸ ਕਰਦੇ ਹਨ ਨਿਮਰਤਾ ਦੇ ਵਿੱਚ ਤੇ ਸਾਨੂੰ ਅਰਦਾਸ ਕਰਨ ਦਾ ਵੱਲ ਦੱਸਦੇ ਹਨ ਕਿ ਪ੍ਰਮਾਤਮਾ ਦੇ ਚਰਨਾਂ ਵਿੱਚ ਕਿਵੇਂ ਭਿੱਜ ਕੇ ਬੇਨਤੀ ਕੀਤੀ ਜਾਏ। ਭਾਈ ਸਾਹਿਬ ਨੇ ਇੱਕ ਪਾਸੇ ਗੁਣ ਨਿਧਾਨ ਪ੍ਰਮਾਤਮਾ ਦੇ ਗੁਣਾਂ ਦੀ ਗੱਲ ਕੀਤੀ ਤੇ ਦੂਜੀ ਤਰਫ਼ ਆਪਣੇ ਅੰਦਰ ਦੇ ਔਗੁਣਾਂ ਦੀ ਗੱਲ ਕੀਤੀ। ਭਾਈ ਸਾਹਿਬ ਕਹਿੰਦੇ ਹਨ ਕਿ ਕਿਸੇ ਧਰਮ ਅਸਥਾਨ ਉੱਪਰ ਜਾਉ, ਹਰ ਇੱਕ ਧਰਮ ਆਚਾਰੀਆ ਇਹ ਕਹਿੰਦਾ ਹੈ ਕਿ ਪ੍ਰਮਾਤਮਾ ਪ੍ਰੇਮ ਦਾ ਭੁੱਖਾ ਹੈ। ਪ੍ਰਮਾਤਮਾ ਨਿਰਾ ਪ੍ਰੇਮ ਹੀ ਹੈ। ਇਸਲਾਮ ਧਰਮ ਕਹਿੰਦਾ ਹੈ ਕਿ ਜਿਹੜਾ ਭਗਤੀ ਕਰੇਗਾ, ਅੱਲ੍ਹਾ ਦੀ ਇਬਾਦਤ ਕਰੇਗਾ ਤੇ ਅਸੀਂ ਕਹਿੰਦੇ ਹਾਂ ਕਿ ਜਿਹੜਾ ਪ੍ਰਮਾਤਮਾ ਦਾ ਸਿਮਰਨ ਕਰੇਗਾ, ਪ੍ਰਮਾਤਮਾ ਆਪਣੇ ਸਿਮਰਨ ਕਰਨ ਵਾਲਿਆਂ ਉੱਪਰ ਮੇਹਰ ਕਰਦਾ ਹੈ। ਭਾਈ ਸਾਹਿਬ ਕਹਿੰਦੇ ਹਨ ਕਿ ਜਦੋਂ ਕੋਈ ਕਥਾ ਕਰਦਾ ਹੈ, ਜਦੋਂ ਧਰਮ ਅਸਥਾਨ 'ਤੇ ਕੋਈ ਇਹ ਖ਼ਿਆਲ ਪੇਸ਼ ਕਰਦਾ ਹੈ ਕਿ ਪ੍ਰਮਾਤਮਾ ਭਗਤ ਵਛਲ ਹੈ ਤਾਂ ਭਾਈ ਸਾਹਿਬ ਕਹਿੰਦੇ ਹਨ, ਮੇਰੇ ਮਨ ਦੇ ਵਿੱਚ ਨਿਰਾਸਤਾ ਪੈਦਾ ਹੁੰਦੀ ਹੈ। ਹੁਣ ਇਸ ਦੇ ਨਾਲ ਨਿਰਾਸ਼ਤਾ ਕਿਉਂ ? ਇਹ ਤਾਂ ਗੁਣ ਹੈ -

*ਹਰਿ ਜੁਗੁ ਜੁਗੁ ਭਗਤ ਉਪਾਇਆ*

*ਪੈਜ ਰਖਦਾ ਆਇਆ ਰਾਮ ਰਾਜੇ ॥* *(ਆਸਾ ਦੀ ਵਾਰ)*

ਪਰ ਭਾਈ ਸਾਹਿਬ ਕਹਿੰਦੇ ਹਨ ਕਿ ਜਦੋਂ ਮੇਰੇ ਕੰਨਾਂ ਵਿੱਚ ਇਹ ਆਵਾਜ਼ ਪੈਂਦੀ ਹੈ ਕਿ ਪ੍ਰਮਾਤਮਾ ਭਗਤ ਵਛਲ ਹੈ ਤਾਂ ਮੈਂ ਨਿਰਾਸ਼ ਹੋ ਜਾਂਦਾ ਹਾਂ। ਕਿਉਂ ਨਿਰਾਸ਼ ਹੁੰਦੇ ਹੋ ? ਕਹਿਣ ਲੱਗੇ ਜਿਨ੍ਹਾਂ ਭਗਤੀ ਕੀਤੀ, ਉਹਨਾਂ ਨੂੰ ਤਾਂ ਤੁਸੀਂ ਨਿਵਾਜ ਦਿੱਤਾ। ਜਿਨ੍ਹਾਂ ਸਿਮਰਨ ਕੀਤਾ, ਉਹਨਾਂ ਉੱਪਰ ਤੁਸੀਂ ਮਿਹਰਾਮਤ ਕੀਤੀ। ਭਗਤੀ ਨੂੰ ਪਿਆਰ ਕਰਨ ਵਾਲੇ ਪ੍ਰਮਾਤਮਾ! ਮੈਂ ਤਾਂ ਨਿਰਾਸ਼ ਹਾਂ ਕਿ

ਭਗਤ ਤਾਂ ਭਗਤੀ ਕਰਕੇ ਤਰ ਜਾਣਗੇ ਤੇ ਜਿਨ੍ਹਾਂ ਮੇਰੇ ਵਰਗਿਆਂ ਨੇ ਪਾਪ ਕੀਤੇ ਹਨ, ਇਹਨਾਂ ਲਈ ਕਿਹੜਾ ਦਰਵਾਜ਼ਾ ਹੈ ? ਭਾਈ ਸਾਹਿਬ ਕਹਿੰਦੇ ਹਨ ਕਿ ਅੱਗੋਂ ਆਵਾਜ਼ ਆਈ ਕਿ ਪ੍ਰਮਾਤਮਾ ਕੇਵਲ ਭਗਤ ਵਛਲ ਹੀ ਨਹੀਂ, ਪ੍ਰਮਾਤਮਾ ਕੇਵਲ ਭਗਤ ਨੂੰ ਹੀ ਪ੍ਰੇਮ ਨਹੀਂ ਕਰਦੇ, ਅੱਤ ਦੇ ਪਾਪੀ ਬੰਦੇ ਜੇ ਪ੍ਰਮਾਤਮਾ ਦੇ ਚਰਨਾਂ ਵਿੱਚ ਡਿੱਗ ਪੈਣ ਤਾਂ ਭਗਤ ਵਛਲ ਹੋਣ ਦੇ ਨਾਲ ਨਾਲ ਪ੍ਰਮਾਤਮਾ ਦਾ ਸੁਭਾਅ ਹੈ ਕਿ ਉਹ ਪਤਿਤ ਪਾਵਨ ਵੀ ਹੈ। ਜੇ ਭਗਤਾਂ ਨੂੰ ਪਿਆਰ ਕਰਦਾ ਹੈ ਤਾਂ ਪਾਪੀਆਂ ਨੂੰ ਵੀ ਉਹ ਪਿਆਰ ਕਰਦਾ ਹੈ।

ਧੰਨ ਗੁਰੂ ਗੋਬਿੰਦ ਸਿੰਘ ਜੀ ਦੇ ਤਿੰਨ ਕਵੀ ਦਰਬਾਰ ਸਾਨੂੰ ਮਿਲਦੇ ਹਨ। ਇੱਕ ਪਉਂਟਾ ਸਾਹਿਬ ਦੀ ਧਰਤੀ ਦਾ ਕਵੀ ਦਰਬਾਰ, ਦੂਜਾ ਆਨੰਦਪੁਰ ਸਾਹਿਬ ਜੀ ਦੀ ਧਰਤੀ ਦਾ ਕਵੀ ਦਰਬਾਰ ਤੇ ਪੁੱਤਰਾਂ ਦੀ ਸ਼ਹਾਦਤ ਤੋਂ ਬਾਅਦ ਤੀਜਾ ਲੱਖੀ ਜੰਗਲ ਵਿੱਚ ਕਵੀ ਦਰਬਾਰ। ਹਜ਼ੂਰ ਲੱਖੀ ਜੰਗਲ ਪਹੁੰਚੇ ਹਨ ਤੇ ਸੰਗਤਾਂ ਉਮੜ ਕੇ ਦਰਸ਼ਨ ਕਰਨ ਆਈਆਂ। ਉਹਨਾਂ ਵਿੱਚ ਉਹ ਕਵੀ ਵੀ ਆਏ ਜਿਹੜੇ ਕਦੀ ਪਉਂਟਾ ਸਾਹਿਬ ਤੇ ਆਨੰਦਪੁਰ ਸਾਹਿਬ ਦੀ ਧਰਤੀ ਉੱਪਰ ਹਜ਼ੂਰ ਦੇ ਚਰਨਾਂ ਵਿੱਚ ਆਪਣੇ ਸ਼ਬਦਾਂ ਦੀ ਲੜੀ ਪਰੋਅ ਕੇ ਸਿਫ਼ਤ ਸਾਲਾਹ ਦੀਆਂ ਕਵਿਤਾਵਾਂ ਤੇ ਸੁਮਨ ਭੇਟ ਕਰਦੇ ਸਨ। ਜਦੋਂ ਹਜ਼ੂਰ ਲੱਖੀ ਜੰਗਲ ਗਏ ਤਾਂ ਖ਼ੁੱਦ ਉਹ ਰਸਨਾ ਤੋਂ ਕਹਿੰਦੇ ਹਨ। ਸੰਗਤਾਂ ਨੂੰ ਖ਼ਬਰ ਮਿਲੀ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਲੱਖੀ ਜੰਗਲ ਆਏ ਹਨ ਤਾਂ ਸੰਗਤਾਂ ਉਮੜ ਕੇ ਆਈਆਂ। ਹਜ਼ੂਰ ਨੇ ਬਚਨ ਕਹੇ-

*ਲੱਖੀ ਜੰਗਲ ਖਾਲਸਾ, ਆਇ ਦੀਦਾਰ ਲਗੋ ਨੇ ॥*
*ਸੁਣ ਕੇ ਸੱਦ ਮਾਹੀ ਦਾ, ਮੇਂਹੀ ਪਾਣੀ ਘਾਹੁ ਮਤੋ ਨੇ ॥*
*ਕਿਸੇ ਨਾਲ ਨ ਰਲੀਆ ਕਾਈ, ਕੋਈ ਸਉਕ ਪਿਯੋ ਨੇ ॥*
*ਗਿਆ ਫਿਰਾਕ ਮਿਲਿਆ ਮਿਤ ਮਾਹੀ, ਤਾਹੀ ਸ਼ੁਕਰ ਕਿਤੋ ਨੇ ॥*

*(ਮੁਖਵਾਕ ਪਾ: ੧੦)*

ਜਦੋਂ ਗੁਰੂ ਗੋਬਿੰਦ ਸਿੰਘ ਜੀ ਮਿਲੇ ਤਾਂ ਸ਼ੁਕਰ ਕੀਤਾ। ਜਿਹੜੇ ਕਵੀ ਸਨ, ਉਹਨਾਂ ਨੇ ਪਰਤ ਕੇ ਦਰਬਾਰ ਵਿੱਚ ਕਵਿਤਾ ਗਾਉਣੀਆਂ ਸ਼ੁਰੂ ਕੀਤੀਆਂ। ਉਹਨਾਂ ਵਿੱਚੋਂ ਇੱਕ ਕਵੀ ਸੀ, ਉਸ ਦਾ ਨਾਮ ਸੀ ਬਿਹਾਰੀ। ਉਸਨੇ ਆਪਣੀ ਕਵਿਤਾ ਬੋਲਣੀ ਸ਼ੁਰੂ ਕੀਤੀ। ਕਈ ਦਿਨਾਂ ਦਾ ਵਿਛੋੜਾ ਸੀ। ਕਵਿਤਾ ਕਹਿਣ ਤੋਂ ਪਹਿਲਾਂ ਉਸਦੇ ਨੇਤਰ ਸੇਜਲ ਹੋ ਗਏ। ਕਾਗ਼ਜ਼ ਫੜਿਆ, ਬੋਲਿਆ ਨਾ ਗਿਆ। ਸੰਗਤ ਦੇਖਣ ਲੱਗ ਪਈ। ਕਾਗ਼ਜ਼ ਥੱਲੇ ਰੱਖਿਆ। ਅੱਗੇ ਬਾਹਾਂ ਉਲਾਰ

ਕੇ ਕਵਿਤਾ ਕਹਿੰਦਾ ਸੀ, ਅੱਜ ਹਜ਼ੂਰ ਦੇ ਸਾਹਮਣੇ ਖਲੋ ਗਿਆ ਹੱਥ ਜੋੜ ਕੇ। ਸੰਗਤਾਂ ਨੇ ਕਿਹਾ ਹੋਇਆ ਕੀ ? ਉਸ ਦੀ ਜ਼ਬਾਨ ਵਿੱਚੋਂ ਬੋਲ ਨਿਕਲੇ ਸੱਚੇ ਪਾਤਿਸ਼ਾਹ!

*ਚਾਦਰ ਮੈਲੀ ਤੇ ਸਾਬਣ ਥੋੜਾ*

ਸਮਾਂ ਨੇੜੇ ਦਿੱਸਦਾ ਪਿਆ ਹੈ। ਮੈਂ ਕਿੰਨੇ ਕੁ ਔਗੁਣ ਕੀਤੇ ਹਨ।

*ਚਾਦਰ ਮੈਲੀ ਤੇ ਸਾਬਣ ਥੋੜਾ ਜਦ ਦੇਖਾਂ ਤਦ ਰੋਵਾਂ।*

ਜਦੋਂ ਮੈਂ ਦੇਖਦਾ ਹਾਂ ਤਾਂ ਅੰਦਰੋਂ ਬੈਰਾਗ ਉਪਜਦਾ ਹੈ ਕਿ ਅੰਦਰ ਦੀ ਚਾਦਰ ਇੰਨੇ ਦਾਗ਼ਾਂ ਨਾਲ ਭਰੀ ਪਈ ਹੈ। ਮੇਰੇ ਪੱਲੇ ਤਾਂ ਕਮਾਈ ਦਾ ਸਾਬਣ ਨਹੀਂ, ਇਸਨੂੰ ਧੋਵੇਂਗਾ ਕਿਵੇਂ ?

*ਬਹੁਤੇ ਦਾਗ ਲਗੇ ਤਨ ਮੇਰੇ ਕਿਹੜਾ ਕਿਹੜਾ ਧੋਵਾਂ।*

ਜੇਕਰ ਅੱਖਾਂ ਤੁਹਾਡੇ ਸਾਹਮਣੇ ਚੁੱਕਾਂ ਤਾਂ ਕਿਹੜੀਆਂ ਅੱਖਾਂ ਨਾਲ ਤੁਹਾਡੇ ਦਰਸ਼ਨ ਕਰਾਂ, ਕਿਉਂਕਿ ਇਹਨਾਂ ਅੱਖਾਂ ਨੇ ਵੀ ਅੰਦਰ ਮੈਲ ਘੱਲਣੀ ਹੈ। ਕਿਵੇਂ ਤੇਰੇ ਚਰਨ ਪਰਸਾਂ, ਮੇਰੇ ਹੱਥਾਂ ਨੇ ਤਾਂ ਪਰਾਏ ਹੱਕ ਖਾਧੇ ਹਨ।

*ਦਾਗ਼ਾਂ ਦੀ ਕੋਈ ਕੀਮਤ ਨਾਹੀ ਕਿਉਂ ਕਰ ਅੱਛੇ ਹੋਵਾਂ।*

ਮੈਨੂੰ ਕੋਈ ਕੀਮਤ ਨਹੀਂ ਮਿਲਦੀ ਪਈ ਕਿ ਜਿਸਦੇ ਬਦਲੇ ਦਾਗ਼ ਧੁੱਪ ਜਾਣ। ਅਖ਼ੀਰ 'ਤੇ ਕਹਿਣ ਲੱਗਾ-

*ਸ੍ਰੀ ਸਾਹਿਬ ਮੈਨੂੰ ਦਰਸ਼ਨ ਦੇਵੋ, ਕ੍ਰਿਪਾ ਕਰੋ,*
*ਮੈਂ ਅੰਦਰ ਦੀ ਕਾਲਖ ਧੋਵਾਂ।*

ਮੈਨੂੰ ਆਪਣੀ ਦਾਤ ਬਖ਼ਸ਼ੋ। ਆਪਣੇ ਦੀਦਾਰ ਦਾ ਸਾਬਣ ਬਖ਼ਸ਼ੋ ਤਾਂ ਕਿ ਮੇਰੇ ਅੰਦਰ ਦੇ ਕਰੋੜਾਂ ਜਨਮਾਂ ਦੀ ਮੈਲ ਧੁੱਪ ਜਾਵੇ।

ਅੱਜ ਮੇਰੇ ਧੰਨ ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਨੇ ਹਕੀਕਤ ਵਿੱਚ ਅਰਦਾਸ ਕਰਨ ਦੀ ਦਾਤ ਬਖ਼ਸ਼ੀ ਹੈ।

*ਹਮ ਮੈਲੇ ਤੁਮ ਊਜਲ ਕਰਤੇ*

ਅਸੀਂ ਮੈਲ ਨਾਲ ਭਰੇ ਹਾਂ, ਤੁਸੀਂ ਮੈਲਿਆਂ ਨੂੰ ਉੱਜਲ ਕਰਦੇ ਹੋ।

*ਹਮ ਨਿਰਗੁਨ ਤੂ ਦਾਤਾ ॥*

ਸਾਡੇ ਕੋਲ ਕੋਈ ਗੁਣ ਨਹੀਂ, ਪਰ ਤੁਸੀਂ ਨਿਰਗੁਣਾਂ ਦੇ ਦਾਤੇ ਹੋ।

*ਹਮ ਮੂਰਖ ਤੁਮ ਚਤੁਰ ਸਿਆਣੇ*

*ਤੂ ਸਰਬ ਕਲਾ ਕਾ ਗਿਆਤਾ ॥ ੧॥*

ਅਸੀਂ ਅੱਤ ਦੇ ਮੂਰਖ ਹਾਂ, ਤੁਸੀਂ ਸਿਆਣੇ ਹੋ। ਇਥੇ ਚਤੁਰ ਦਾ ਅਰਥ ਦੁਨੀਆਂ ਦੀ ਚਲਾਕੀ ਨਹੀਂ ਕਰਨਾ। ਜਿਹੜੀ ਦੁਨੀਆਂ ਦੀ ਚਲਾਕੀ ਹੈ, ਇਸਦੇ ਨਾਲ ਕਦੀ ਕਿਸੇ ਨੂੰ ਰੱਬ ਨਹੀਂ ਮਿਲਿਆ। ਕਹਿਣ ਲੱਗੇ ਪ੍ਰਭੂ ਜੀ! ਤੁਸੀਂ ਅੰਦਰੋਂ ਸੁਘੜ ਹੋ। ਸਿਆਣੇ ਹੋਣ ਦੇ ਨਾਲ ਨਾਲ ਤੁਹਾਡੇ ਕੋਲ ਹੁਨਰ ਹੈ। ਸਾਰੇ ਹੁਨਰ ਦੇ ਤੁਸੀਂ ਗਿਆਤਾ ਹੋ ਕਿ ਕਿਸ ਬੰਦੇ ਦੇ ਪਾਪ ਕਿਵੇਂ ਖੰਡਨ ਕਰਕੇ ਇਸ ਦਾ ਪਾਰ ਉਤਾਰਾ ਕਰਨਾ ਹੈ। ਸਾਰੇ ਔਗੁਣਾਂ ਨਾਲ ਭਰਿਆਂ ਹੋਇਆਂ ਨੂੰ ਤੁਸੀਂ ਭਵ ਸਾਗਰ ਤੋਂ ਪਾਰ ਕਰ ਸਕਦੇ ਹੋ।

*ਮਾਧੋ ਹਮ ਐਸੇ ਤੂ ਐਸਾ ॥*

ਹੇ ਪ੍ਰਭੂ! ਅਸੀਂ ਇਸ ਤਰ੍ਹਾਂ ਦੇ ਵਿਕਾਰੀ ਹਾਂ ਤੇ ਤੁਸੀਂ ਵਿਕਾਰੀਆਂ ਦਾ ਪਾਰ ਉਤਾਰਾ ਕਰਨ ਵਾਲੇ ਹੋ।

*ਹਮ ਪਾਪੀ ਤੁਮ ਪਾਪ ਖੰਡਨ ਨੀਕੋ ਠਾਕੁਰ ਦੇਸਾ ॥ ਰਹਾਉ॥*

ਅਸੀਂ ਪਾਪ ਕਰਨ ਵਾਲੇ ਹਾਂ ਤੇ ਤੁਸੀਂ ਪਾਪ ਖੰਡਨ ਕਰਨ ਵਾਲੇ ਹੋ। ਆਮ ਤੌਰ 'ਤੇ ਜਦੋਂ ਕੋਈ ਬੰਦਾ ਭੁੱਲ ਕਰਦਾ ਹੈ ਤਾਂ ਅਸੀਂ ਕਹਿੰਦੇ ਹਾਂ ਕਿ ਇਸਨੂੰ ਬੜੀ ਸਜ਼ਾ ਮਿਲੇਗੀ। ਭਾਈ ਵੀਰ ਸਿੰਘ ਜੀ ਦੀ ਇੱਕ ਨਜ਼ਮ ਹੈ। ਕਹਿੰਦੇ ਹਨ ਕਿ ਮੈਂ ਮੰਦਿਰ ਵਿੱਚ ਗਿਆ ਤੇ ਪੁਜਾਰੀ ਨੇ ਡਰਾ ਦਿੱਤਾ ਕਿ ਜਿਹੜੇ ਤੂੰ ਕੰਮ ਕੀਤੇ ਹਨ, ਇਸਦੀ ਸਜ਼ਾ ਬੜੀ ਖ਼ਤਰਨਾਕ ਹੈ। ਕਈ ਵਾਰੀ ਅਸੀਂ ਲੋਕ ਵੀ ਗੁਨਾਹ ਕਰਨ ਵਾਲੇ ਨੂੰ ਕਹਿੰਦੇ ਹਾਂ ਕਿ ਤੇਰੇ ਲਈ ਦਰਵਾਜ਼ੇ ਬੰਦ ਹਨ, ਜਾ ਚਲਾ ਜਾ। ਕਹਿਣ ਲੱਗੇ, ਰੱਬਾ! ਇੰਨਾ ਤਾਂ ਤੇਰੇ ਹੁਕਮ ਨੂੰ ਸੁਣ ਕੇ ਡਰ ਨਹੀਂ ਲੱਗਦਾ ਜਿੰਨਾ ਵਿਆਖਿਆ ਕਰਨ ਵਾਲੇ ਮੈਨੂੰ ਡਰਾਈ ਜਾਂਦੇ ਹਨ। ਉਹਨਾਂ ਸ਼ਬਦ ਕਿਹਾ -

*ਤੂੰ ਪਾਪੀ ਕਹਿ ਕੇ ਪੰਡਿਤ ਜਿੰਦ ਸੁਕਾਈ।*

ਤੂੰ ਮੈਨੂੰ ਪਾਪੀ ਪਾਪੀ ਕਹਿ ਕੇ ਮਰਨ ਤੋਂ ਪਹਿਲਾਂ ਕਿਉਂ ਮਾਰੀ ਜਾਂਦਾ ਹੈਂ। ਹੋ ਸਕਦਾ ਹੈ ਮੇਰੀ ਜ਼ਿੰਦਗੀ ਵਿੱਚ ਕੋਈ ਮੌਕਾ ਆਵੇ ਜਿੱਥੇ ਆਸ ਦੀ ਕਿਰਨ ਨਿਕਲੇ, ਪਰ ਤੂੰ ਤਾਂ ਮਰਨ ਤੋਂ ਪਹਿਲਾਂ ਮੈਨੂੰ ਇੰਨਾ ਡਰਾ ਦਿੱਤਾ ਕਿ ਇੰਨਾ ਮੌਤ ਸੁਣ ਕੇ ਜਿੰਦ ਨਹੀਂ ਸੁੱਕਦੀ ਜਿੰਨਾ ਤੇਰਾ ਵਿਖਿਆਨ ਸੁਣ ਕੇ ਜਿੰਦ ਸੁੱਕ ਗਈ।

*ਤੂੰ ਪਾਪੀ ਕਹਿ ਕੇ ਪੰਡਿਤ ਜਿੰਦ ਸੁਕਾਈ।*
*ਬਖ਼ਸ਼ਣ ਵਾਲਾ ਵਿਤੋਂ ਬਾਹਰ ਅਸੀਂ ਮਿਤ ਨਾ ਪਾਈ।*

ਵਿਤੋਂ ਬਾਹਰ ਦਾ ਅਰਥ ਹੈ ਜਿਸ ਦੀ ਗਿਣਤੀ ਮਿਣਤੀ ਕੋਈ ਨਹੀਂ।

ਜਿਸਦੇ ਨਾਮ ਦੇ ਤੂੰ ਮੈਨੂੰ ਡਰਾਵੇਂ ਪਿਆ ਦਿੰਦਾ ਹੈਂ, ਉਹ ਇੰਨਾ ਬਖ਼ਸ਼ਿੰਦ ਹੈ, ਉਸਦੀ ਬਖ਼ਸ਼ਿਸ਼ ਦਾ ਕਦੀ ਕਿਸੇ ਨੇ ਪਾਰਾਵਾਰ ਨਹੀਂ ਪਾਇਆ। ਜਿਹੜਾ ਬਖ਼ਸ਼ਿਸ਼ ਕਰਨ ਵਾਲਾ ਹੈ, ਉਸਦੀ ਕੋਈ ਸੀਮਾ ਨਹੀਂ। ਜਿਸ ਦਿਨ ਉਸ ਪ੍ਰਭੂ ਨੇ ਆਪਣੀ ਕ੍ਰਿਪਾ ਕੀਤੀ ਤਾਂ ਉਹ ਅੰਦਰ ਦੇ ਸਭ ਪਾਪ ਧੋ ਦੇਵੇਗਾ। ਅਸੀਂ ਪਾਪ ਕਰਦੇ ਹਾਂ ਤੇ ਤੁਸੀਂ ਪਾਪਾਂ ਦੇ ਟੁੱਕੜੇ ਟੁੱਕੜੇ ਕਰਕੇ ਇਹਨਾਂ ਨੂੰ ਖ਼ਤਮ ਕਰਦੇ ਹੋ। ਕਹਿਣ ਲੱਗੇ -

*ਨੀਕੋ ਠਾਕੁਰ ਦੇਸਾ ॥ ਰਹਾਉ॥*

ਤੇਰਾ ਦੇਸ਼ ਮੇਰੇ ਸੁਆਮੀ ! ਅੱਤ ਦਾ ਸੁੰਦਰ ਹੈ।

*ਤੁਮ ਸਭ ਸਾਜੇ ਸਾਜਿ ਨਿਵਾਜੇ ਜੀਉ ਪਿੰਡੁ ਦੇ ਪ੍ਰਾਨਾ ॥*

ਸਾਰੇ ਜੀਵ ਜੰਤੂ ਤੁਸੀਂ ਆਪ ਸਾਜੇ ਹਨ। ਇਕੱਲੇ ਸਾਜੇ ਨਹੀਂ, ਇਹ ਨਿਵਾਜੇ ਵੀ ਹਨ। ਬੰਦੇ ਨੂੰ ਇਕੱਲਿਆਂ ਸਾਜਿਆ ਨਹੀਂ, ਨਿਵਾਜਿਆ ਵੀ ਹੈ। ਕਹਿਣ ਲੱਗੇ -

*ਭਈ ਪਰਾਪਤਿ ਮਾਨੁਖ ਦੇਹੁਰੀਆ ॥*

ਤੈਨੂੰ ਨਿਵਾਜ ਕੇ ਦਿੱਤਾ ਹੈ ਸਰੀਰ, ਹੁਣ ਇੱਕ ਕੰਮ ਕਰ ਲਈਂ -

*ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥* *(ਰਹਰਾਸਿ ਸਾਹਿਬ)*

ਜੀਵ ਸਾਜੇ ਵੀ ਤੇ ਨਿਵਾਜੇ ਵੀ ਆਪ ਜੀ ਨੇ। ਜਿੰਦ ਦਿੱਤੀ, ਸਰੀਰ ਦਿੱਤਾ ਤੇ ਇਸ ਸਰੀਰ ਵਿੱਚ ਤੁਸੀਂ ਪ੍ਰਾਣ ਟਿਕਾਅ ਦਿੱਤੇ।

*ਨਿਰਗੁਨੀਆਰੇ ਗੁਨੁ ਨਹੀ ਕੋਈ*
*ਤੁਮ ਦਾਨੁ ਦੇਹੁ ਮਿਹਰਵਾਨਾ ॥ ੨॥*

ਸਾਡੇ ਕੋਲ ਕੋਈ ਗੁਣ ਨਹੀਂ। ਜੇ ਅਸੀਂ ਸਮਝੀਏ ਕਿ ਅਸੀਂ ਗੁਣਾਂ ਕਰਕੇ ਪ੍ਰਮਾਤਮਾ ਦੀ ਹਜ਼ੂਰੀ ਵਿੱਚ ਸਵੀਕਾਰ ਹੋ ਜਾਵਾਂਗੇ ਤਾਂ ਨਹੀਂ। ਬਸ ਉਸਦੀ ਦਇਆਲਤਾ ਹੈ। ਹਜ਼ੂਰ ਕਹਿ ਰਹੇ ਹਨ ਕਿ ਸਾਡੇ ਕੋਲ ਕੋਈ ਗੁਣ ਨਹੀਂ, ਫਿਰ ਵੀ ਤੁਸੀਂ ਇੰਨੇ ਤਰੁੱਠਦੇ ਹੋ।

*ਤੁਮ ਕਰਹੁ ਭਲਾ ਹਮ ਭਲੋ ਨ ਜਾਨਹ*
*ਤੁਮ ਸਦਾ ਸਦਾ ਦਇਆਲਾ ॥*

ਆਪ ਜੀ ਸਾਡਾ ਭਲਾ ਕਰਦੇ ਹੋ ਪਰ ਅਸੀਂ ਭਲੇ ਨੂੰ ਜਾਣਦੇ ਨਹੀਂ। ਅਸੀਂ ਜੀਉਂਦੇ ਹਾਂ ਵਿਅਕਤੀ ਤੌਰ 'ਤੇ, ਪਰ ਪ੍ਰਮਾਤਮਾ ਕ੍ਰਿਪਾ ਕਰਦੇ ਹਨ ਲੰਮੀ

ਨਦਰ ਨਾਲ। ਤੁਸੀਂ ਭਲਾ ਕਰਦੇ ਹੋ ਪਰ ਅਸੀਂ ਭਲੇ ਨੂੰ ਜਾਣਦੇ ਨਹੀਂ, ਕਿਉਂਕਿ ਸਾਡਾ ਆਪਣਾ ਨਜ਼ਰੀਆ ਹੈ, ਪਰੀਪੂਰਨ ਪ੍ਰਮਾਤਮਾ ਆਪ ਸਾਡੇ ਬਾਰੇ ਜਾਣਦੇ ਹਨ। ਹਜ਼ੂਰ ਕਹਿੰਦੇ ਹਨ ਕਿ ਹੇ ਵਾਹਿਗੁਰੂ! ਅਸੀਂ ਭੁੱਲ ਮੰਨਣ ਆਏ ਹਾਂ। ਤੁਸੀਂ ਭਲਾ ਕਰਦੇ ਹੋ ਤੇ ਅਸੀਂ ਭਲਾ ਨਹੀਂ ਜਾਣਦੇ। ਆਪ ਤੁਸੀਂ ਸਦੀਵ ਕਾਲ ਲਈ ਸਾਂਡੇ ਉੱਪਰ ਦਇਆ ਵਰਸਾਉਂਦੇ ਹੋ।

*ਤੁਮ ਸੁਖਦਾਈ ਪੁਰਖ ਬਿਧਾਤੇ ਤੁਮ ਰਾਖਹੁ ਅਪੁਨੇ ਬਾਲਾ ॥ ੩॥*

ਸੁੱਖ ਦੇਣ ਵਾਲੇ ਸਰਬ ਵਿਆਪਕ ਵਾਹਿਗੁਰੂ! ਸਭ ਨੂੰ ਬਣਾਉਣ ਵਾਲੇ ਵਿਧਾਤਾ ਜੀ ! ਸਾਨੂੰ ਬੱਚਿਆਂ ਦੀ ਤਰ੍ਹਾਂ ਰੱਖ ਲੈ। ਬੱਚਿਆਂ ਦੀਆਂ ਆਂਦਰਾਂ ਮਾਪਿਆਂ ਦੀਆਂ ਆਂਦਰਾਂ ਹਨ। ਬੱਚੇ ਦਾ ਖ਼ੂਨ ਮਾਪਿਆਂ ਦਾ ਖ਼ੂਨ ਹੈ। ਬੱਚਾ ਭੁੱਲ ਜਾਂਦਾ ਹੈ ਤੇ ਮਾਪੇ ਝਿੜਕਦੇ ਹਨ, ਪਰ ਕਦੀ ਮਾਈ ਨੂੰ ਦੇਖਿਉ, ਬੱਚੇ ਨੂੰ ਮਾਰ ਤਾਂ ਲਏਗੀ, ਬੱਚੇ ਦੀਆਂ ਅੱਖਾਂ ਵਿੱਚੋਂ ਅੱਥਰੂ ਆਉਣਗੇ।, ਉਸਦੇ ਸਾਹਮਣੇ ਝਿੜਕੇਗੀ, ਪਰ ਇਕੱਲੀ ਲੁੱਕ ਕੇ ਰੋਵੇਗੀ। ਹਜ਼ੂਰ ਕਹਿੰਦੇ ਹਨ ਕਿ ਬੱਚਾ ਬਣ ਤੇ ਅਰਦਾਸ ਕਰ ਕਿ ਮੈਂ ਔਗੁਣਾਂ ਨਾਲ ਭਰਿਆ ਪਿਆ ਹਾਂ, ਬਾਪੂ ਮੈਨੂੰ ਬਖ਼ਸ਼ ਦੇ।

*ਤੁਮ ਨਿਧਾਨ ਅਟਲ ਸੁਲਿਤਾਨ ਜੀਅ ਜੰਤ ਸਭਿ ਜਾਚੈ ॥*

ਆਪ ਜੀ ਸਾਰੇ ਖ਼ਜ਼ਾਨਿਆਂ ਦੇ ਮਾਲਕ ਹੋ। ਦੁਨੀਆਂਦਾਰ ਬੰਦੇ ਬਾਦਸ਼ਾਹ ਬਣਦੇ ਹਨ, ਖ਼ਜ਼ਾਨੇ ਖ਼ਾਲੀ ਹੋ ਜਾਂਦੇ ਹਨ ਪਰ ਵਾਹਿਗੁਰੂ ਜੀ ! ਤੁਹਾਡਾ ਖ਼ਜ਼ਾਨਾ ਕਦੀ ਖ਼ਾਲੀ ਨਹੀਂ ਹੁੰਦਾ। ਜਿੰਨੇ ਜੀਵ ਜੰਤ ਹਨ, ਸਾਰੇ ਤੇਰੇ ਖ਼ਜ਼ਾਨੇ ਕੋਲ਼ ਖਲੋ ਕੇ ਝੋਲੀਆਂ ਅੱਡ ਕੇ ਮੰਗ ਰਹੇ ਹਨ।

*ਕਹੁ ਨਾਨਕ ਹਮ ਇਹੈ ਹਵਾਲਾ ਰਾਖੁ ਸੰਤਨ ਕੈ ਪਾਛੈ ॥ ੪॥*

ਧੰਨ ਗੁਰੂ ਅਰਜਨ ਸਾਹਿਬ ਕਹਿ ਰਹੇ ਹਨ ਕਿ ਸੱਚੇ ਪਾਤਿਸ਼ਾਹ! ਸਾਡਾ ਹਾਲ ਇਹ ਹੈ ਕਿ ਅਸੀਂ ਮੈਲੇ ਹਾਂ, ਅਸੀਂ ਔਗੁਣਹਾਰੇ ਹਾਂ। ਅਸੀਂ ਭਲੇ ਨੂੰ ਭਲਾ ਨਹੀਂ ਜਾਣਦੇ। ਅਸੀਂ ਤੇਰੀ ਦਿੱਤੀ ਦਾਤ ਨੂੰ ਮਾਣ ਕੇ ਵੀ ਮੁੱਕਰਦੇ ਪਏ ਹਾਂ। ਤੁਸੀਂ ਇੱਕ ਕ੍ਰਿਪਾ ਕਰੋ, ਆਪਣੇ ਬੰਦਗੀ ਕਰਨ ਵਾਲੇ ਦੇ ਪੈਰਾਂ ਪਿੱਛੇ ਰੱਖ ਲਉ। ਅਸੀਂ ਵੀ ਅਰਦਾਸ ਕਰੀਏ - ਧੰਨ ਗੁਰੂ ਅਰਜਨ ਦੇਵ ਜੀ ! ਬਖ਼ਸ਼ ਲਈਂ, ਗੁਣ ਕੋਈ ਨਹੀਂ। ਤੇਰੀ ਮੇਹਰ ਕਰਕੇ ਹੀ ਪਾਰ ਉਤਾਰਾ ਹੋ ਸਕਦਾ ਹੈ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

*ਵਾਹਿਗੁਰੂ ਜੀ ਕਾ ਖਾਲਸਾ ॥*
*ਵਾਹਿਗੁਰੂ ਜੀ ਕੀ ਫਤਹਿ ॥*

# ਹਰਿ ਜਪੇ ਹਰਿ ਮੰਦਰੁ ਸਾਜਿਆ

## ਸੂਹੀ ਮਹਲਾ ੫ ॥

*ਹਰਿ ਜਪੇ ਹਰਿ ਮੰਦਰੁ ਸਾਜਿਆ*
*ਸੰਤ ਭਗਤ ਗੁਣ ਗਾਵਹਿ ਰਾਮ ॥*
*ਸਿਮਰਿ ਸਿਮਰਿ ਸੁਆਮੀ ਪ੍ਰਭੁ ਅਪਨਾ*
*ਸਗਲੇ ਪਾਪ ਤਜਾਵਹਿ ਰਾਮ ॥*
*ਹਰਿ ਗੁਣ ਗਾਇ ਪਰਮ ਪਦੁ ਪਾਇਆ ਪ੍ਰਭ ਕੀ ਊਤਮ ਬਾਣੀ ॥*
*ਸਹਜ ਕਥਾ ਪ੍ਰਭ ਕੀ ਅਤਿ ਮੀਠੀ ਕਥੀ ਅਕਥ ਕਹਾਣੀ ॥*
*ਭਲਾ ਸੰਜੋਗੁ ਮੂਰਤੁ ਪਲੁ ਸਾਚਾ ਅਬਿਚਲ ਨੀਵ ਰਖਾਈ ॥*
*ਜਨ ਨਾਨਕ ਪ੍ਰਭ ਭਏ ਦਇਆਲਾ*
*ਸਰਬ ਕਲਾ ਬਣਿ ਆਈ ॥ ੧॥*
*ਆਨੰਦਾ ਵਜਹਿ ਨਿਤ ਵਾਜੇ ਪਾਰਬ੍ਰਹਮੁ ਮਨਿ ਵੂਠਾ ਰਾਮ ॥*
*ਗੁਰਮੁਖੇ ਸਚੁ ਕਰਣੀ ਸਾਰੀ ਬਿਨਸੇ ਭ੍ਰਮ ਭੈ ਝੂਠਾ ਰਾਮ ॥*
*ਅਨਹਦ ਬਾਣੀ ਗੁਰਮੁਖਿ ਵਖਾਣੀ*
*ਜਸੁ ਸੁਣਿ ਸੁਣਿ ਮਨੁ ਤਨੁ ਹਰਿਆ ॥*
*ਸਰਬ ਸੁਖਾ ਤਿਸ ਹੀ ਬਣਿ ਆਏ ਜੋ ਪ੍ਰਭਿ ਅਪਨਾ ਕਰਿਆ ॥*
*ਘਰ ਮਹਿ ਨਵ ਨਿਧਿ ਭਰੇ ਭੰਡਾਰਾ ਰਾਮ ਨਾਮਿ ਰੰਗੁ ਲਾਗਾ ॥*
*ਨਾਨਕ ਜਨ ਪ੍ਰਭੁ ਕਦੇ ਨ ਵਿਸਰੈ ਪੂਰਨ ਜਾ ਕੇ ਭਾਗਾ ॥ ੨॥*
*ਛਾਇਆ ਪ੍ਰਭਿ ਛਤ੍ਰਪਤਿ ਕੀਨ੍ਹੀ*
*ਸਗਲੀ ਤਪਤਿ ਬਿਨਾਸੀ ਰਾਮ ॥*
*ਦੂਖ ਪਾਪ ਕਾ ਡੇਰਾ ਢਾਠਾ ਕਾਰਜੁ ਆਇਆ ਰਾਸੀ ਰਾਮ ॥*
*ਹਰਿ ਪ੍ਰਭਿ ਫੁਰਮਾਇਆ ਮਿਟੀ ਬਲਾਇਆ*
*ਸਾਚੁ ਧਰਮੁ ਪੁੰਨੁ ਫਲਿਆ ॥*
*ਸੋ ਪ੍ਰਭੁ ਅਪੁਨਾ ਸਦਾ ਧਿਆਈਐ ਸੋਵਤ ਬੈਸਤ ਖਲਿਆ ॥*
*ਗੁਣ ਨਿਧਾਨ ਸੁਖ ਸਾਗਰ ਸੁਆਮੀ*
*ਜਲਿ ਥਲਿ ਮਹੀਅਲਿ ਸੋਈ ॥*
*ਜਨ ਨਾਨਕ ਪ੍ਰਭ ਕੀ ਸਰਣਾਈ*

*ਤਿਸੁ ਬਿਨੁ ਅਵਰੁ ਨ ਕੋਈ ॥ ੩॥*
*ਮੇਰਾ ਘਰੁ ਬਨਿਆ ਬਨੁ ਤਾਲੁ ਬਨਿਆ*
*ਪ੍ਰਭ ਪਰਸੇ ਹਰਿ ਰਾਇਆ ਰਾਮ ॥*
*ਮੇਰਾ ਮਨੁ ਸੋਹਿਆ ਮੀਤ ਸਾਜਨ ਸਰਸੇ*
*ਗੁਣ ਮੰਗਲ ਹਰਿ ਗਾਇਆ ਰਾਮ ॥*
*ਗੁਣ ਗਾਇ ਪ੍ਰਭੂ ਧਿਆਇ ਸਾਚਾ ਸਗਲ ਇਛਾ ਪਾਈਆ ॥*
*ਗੁਰ ਚਰਣ ਲਾਗੇ ਸਦਾ ਜਾਗੇ ਮਨਿ ਵਜੀਆ ਵਾਧਾਈਆ ॥*
*ਕਰੀ ਨਦਰਿ ਸੁਆਮੀ ਸੁਖਹ ਗਾਮੀ ਹਲਤੁ ਪਲਤੁ ਸਵਾਰਿਆ ॥*
*ਬਿਨਵੰਤਿ ਨਾਨਕ ਨਿਤ ਨਾਮੁ ਜਪੀਐ*
*ਜੀਉ ਪਿੰਡੁ ਜਿਨਿ ਧਾਰਿਆ ॥ ੪॥ ੪॥ ੭॥*

*(ਅੰਗ ੭੮੧)*

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ ! ਵਾਹਿਗੁਰੂ ਜੀ ਕਾ ਖਾਲਸਾ।। ਵਾਹਿਗੁਰੂ ਜੀ ਕੀ ਫਤਹਿ।।

ਇਹ ਅੰਮ੍ਰਿਤ ਬਚਨ ਗੁਰਬਾਣੀ ਦੇ ਬੋਹਿਥ ਧੰਨ ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਜੀ ਦੀ ਮੁਬਾਰਕ ਰਸਨਾ ਤੋਂ ਉਚਾਰਨ ਕੀਤੇ ਹੋਏ ਹਨ। ਅੱਜ ਦਾ ਹੁਕਮ ਹਰਿਮੰਦਰ ਸਾਹਿਬ ਜੀ ਦੀ ਉਪਮਾ ਵਿੱਚ ਹੈ। ਇੱਥੇ ਕੀ ਹੈ ਅਤੇ ਕਿਸ ਲਈ ਹਰਿਮੰਦਰ ਸਾਹਿਬ ਸਾਜਿਆ ਗਿਆ ਹੈ ? ਇੱਥੇ ਸਿਮਰਨ ਕਰਨ ਵਾਲਿਆਂ ਵਿੱਚ ਕੀ ਕੁੱਝ ਰਹਿਮਤ ਵਾਪਰਦੀ ਹੈ ? ਇਸ ਪਾਵਨ ਪਵਿੱਤਰ ਦਰਬਾਰ ਦੇ ਅੰਦਰ ਪ੍ਰਮਾਤਮਾ ਦੀ ਕੀਰਤੀ ਕਰਨ ਵਾਲਿਆਂ ਨੂੰ ਆਤਮਕ ਜੀਵਨ ਦੀ ਖ਼ੁਸ਼ਹਾਲੀ ਕਿਵੇਂ ਮਿਲਦੀ ਹੈ ? ਇਹ ਅਸੀਂ ਅੱਜ ਦੇ ਇਸ ਪਾਵਨ ਪਵਿੱਤਰ ਅੰਮ੍ਰਿਤ ਬਚਨ ਦੀ ਵਿਆਖਿਆ ਵਿੱਚੋਂ ਦੇਖਾਂਗੇ।

*ਸੂਹੀ ਮਹਲਾ ੫ ॥*
*ਹਰਿ ਜਪੇ ਹਰਿ ਮੰਦਰੁ ਸਾਜਿਆ*
*ਸੰਤ ਭਗਤ ਗੁਣ ਗਾਵਹਿ ਰਾਮ ॥*

ਪਹਿਲੀ ਜੋ ਪਾਵਨ ਪਵਿੱਤਰ ਤੁੱਕ ਹੈ, ਇਸ ਵਿੱਚ ਧੰਨ ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ ਕਿ ਪ੍ਰਮਾਤਮਾ ਦਾ ਚਿੰਤਨ ਕਰਨ ਲਈ ਇਹ ਹਰਿਮੰਦਰ ਸਾਹਿਬ ਬਣਾਇਆ ਗਿਆ। ਪ੍ਰਮਾਤਮਾ ਦੇ ਪਿਆਰੇ ਜਿਹੜੇ ਸੰਤ ਹਨ, ਭਗਤ ਹਨ, ਉਹ ਹਰਿਮੰਦਰ ਸਾਹਿਬ ਦੇ ਅੰਦਰ ਬੈਠ ਕੇ, ਇਸ ਦੀ ਪ੍ਰਕਰਮਾ ਵਿੱਚ ਟਿੱਕ ਕੇ ਹਰਿਮੰਦਰ ਸਾਹਿਬ ਦੇ ਅੰਦਰ ਜਾ ਕੇ ਉਸ ਦੀ ਸਿਫ਼ਤ ਕਰਦੇ ਹਨ।

ਅੰਮ੍ਰਿਤ ਗੁਰਬਾਣੀ ਦੇ ਅੰਦਰ ਅਸੀਂ ਧੰਨ ਗੁਰੂ ਨਾਨਕ ਸਾਹਿਬ ਜੀ ਦੇ ਪਵਿੱਤਰ ਸ਼ਬਦ ਪੜ੍ਹਦੇ ਹਾਂ। ਪਹਿਲਾ ਸ਼ਬਦ ਇੱਕ ਖ਼ਾਸ ਘਟਨਾ ਨੂੰ ਮੁੱਖ ਰੱਖ ਕੇ ਉਚਾਰਨ ਕੀਤਾ ਗਿਆ ਹੈ। ਉਸ ਘਟਨਾ ਦੇ ਵਾਪਰਨ ਤੋਂ ਪਹਿਲਾਂ ਉਹ ਸ਼ਬਦ ਉਚਾਰਿਆ ਤੇ ਉਸਨੂੰ ਗੁਰੂ ਜੀ ਨੇ ਕਿਹਾ -

*ਜੈਸੀ ਮੈ ਆਵੈ ਖਸਮ ਕੀ ਬਾਣੀ*
*ਤੈਸੜਾ ਕਰੀ ਗਿਆਨੁ ਵੇ ਲਾਲੋ ॥*

ਭਾਈ ਲਾਲੋ ਧੰਨ ਗੁਰੂ ਨਾਨਕ ਸਾਹਿਬ ਜੀ ਦੇ ਵੇਲੇ ਦਾ ਸਿੱਖ ਹੈ।

*ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ ॥*
*ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ ॥*
*ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ ॥*

*(ਅੰਗ ੭੨੨)*

ਇਸ ਦੇ ਅਖ਼ੀਰ ਵਿੱਚ ਹਜ਼ੂਰ ਨੇ ਉਸ ਵੇਲੇ ਦੇ ਸੰਮਤ ਨੂੰ ਮੁੱਖ ਰੱਖ ਕੇ ਬਚਨ ਕਹੇ ਹਨ ਕਿ -

*ਕਾਇਆ ਕਪੜੁ ਟੁਕੁ ਟੁਕੁ ਹੋਸੀ ਹਿਦੁਸਤਾਨੁ ਸਮਾਲਸੀ ਬੋਲਾ ॥*
*ਆਵਨਿ ਅਠਤਰੈ ਜਾਨਿ ਸਤਾਨਵੈ ਹੋਰੁ ਭੀ ਉਠਸੀ ਮਰਦ ਕਾ ਚੇਲਾ ॥*
*ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ ॥*

*(ਅੰਗ ੭੨੩)*

ਇਹ ਸ਼ਬਦ ਤਾਂ ਐਮਨਾਬਾਦ ਵਿੱਚ ਬਾਬਰ ਦੇ ਹਮਲੇ ਤੋਂ ਪਹਿਲਾਂ ਹਜ਼ੂਰ ਨੇ ਭਾਈ ਲਾਲੋ ਦੇ ਘਰ ਵਿੱਚ ਬੈਠ ਕੇ ਉਚਾਰਨ ਕੀਤਾ। ਮੁਖ਼ਾਤਿਬ ਵੀ ਲਾਲੋ ਨੂੰ ਕੀਤਾ ਤੇ ਕੀ ਇਹ ਸ਼ਬਦ ਇਤਿਹਾਸਕ ਘਟਨਾ ਨੂੰ ਬਿਆਨ ਨਹੀਂ ਕਰਦਾ ? ਇਸ ਸ਼ਬਦ ਵਿੱਚ ਸਾਨੂੰ ਇਤਿਹਾਸਕ ਤੱਤ ਮਿਲਦੇ ਹਨ। ਪਰ ਇਤਿਹਾਸਕ ਤੱਤ ਦੇ ਨਾਲ ਨਾਲ ਗੁਰੂ ਨਾਨਕ ਸਾਹਿਬ, ਪ੍ਰਮਾਤਮਾ ਤੋਂ ਭੁੱਲੇ ਹੋਏ ਲੋਕ ਜਿਹੜੇ ਐਸ਼ੋ ਇਸ਼ਰਤ ਵਿੱਚ ਖਚਤ ਹਨ, ਉਹਨਾਂ ਦੇ ਸਬੰਧੀ ਵੀ ਕਹਿ ਰਹੇ ਹਨ ਕਿ ਲਾਲੋ ! ਇਹਨਾਂ ਲੋਕਾਂ ਨੂੰ ਰੱਬ ਵੀ ਭੁੱਲ ਗਿਆ ਹੈ। ਮੌਤ ਵੀ ਭੁੱਲ ਗਈ ਹੈ, ਪਰ ਜੋ ਕੁਝ ਆਉਣ ਵਾਲੇ ਦਿਨਾਂ ਵਿੱਚ ਵਾਪਰਨਾ ਹੈ, ਇਹਨਾਂ ਲੋਕਾਂ ਦੇ ਹਾਲ ਬੁਰੇ ਹੋਣਗੇ। ਇਹ ਘਟਨਾ ਅਜੇ ਵਾਪਰਨੀ ਸੀ ਪਰ ਸ਼ਬਦ ਪਹਿਲਾਂ ਉਚਾਰਨ ਕਰ ਦਿੱਤਾ। ਹੁਣ ਇਤਿਹਾਸ ਹੈ ਇਸ ਸ਼ਬਦ ਵਿੱਚ।

ਅਸੀਂ ਦੇਖਦੇ ਹਾਂ ਕਿ ਜਦੋਂ ਇਹ ਘਟਨਾ ਵਾਪਰ ਗਈ ਅਤੇ ਬਾਬਰ ਨੇ

ਹਮਲਾ ਕਰ ਦਿੱਤਾ ਤਾਂ ਐਮਨਾਬਾਦ ਦੀਆਂ ਗਲੀਆਂ ਵਿੱਚ ਲੋਕਾਂ ਦੇ ਸਰੀਰ ਦੇ ਮਾਸ ਦੇ ਟੁੱਕੜੇ, ਲੋਕਾਂ ਦੇ ਵੈਣ ਤੇ ਜਿਹੜੀਆਂ ਔਰਤਾਂ ਲੱਖਪਤੀ ਸੰਨ, ਕਰੋੜਪਤੀ ਸਨ, ਉਹ ਔਰਤਾਂ ਆਪਣੇ ਘਰ ਦੇ ਦਰਵਾਜ਼ੇ ਅੱਗੇ ਰੋਂਦੀਆਂ ਦੇਖੀਆਂ। ਜਿਨ੍ਹਾਂ ਦੇ ਗਲੇ ਵਿੱਚ ਕਦੀ ਕੀਮਤੀ ਸੁੱਚੇ ਮੋਤੀਆਂ ਦੀਆਂ ਮਾਲਾਂ ਸਨ, ਉਹਨਾਂ ਦੇ ਗਲੇ ਵਿੱਚ ਬਾਬਰ ਦੇ ਸਿਪਾਹੀਆਂ ਨੇ ਰੱਸੀਆਂ ਪਾ ਕੇ ਉਹਨਾਂ ਨੂੰ ਘਰਾਂ ਤੋਂ ਧੂਹ ਕੇ ਬਾਹਰ ਕੱਢਿਆ। ਅਸੀਂ ਇਹ ਅੰਮ੍ਰਿਤ ਬਚਨ ਪੜ੍ਹਦੇ ਹਾਂ -

*ਜਿਨ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ ॥*
*ਸੇ ਸਿਰ ਕਾਤੀ ਮੁੰਨੀਅਨ੍ਹਿ ਗਲ ਵਿਚਿ ਆਵੈ ਧੂੜਿ ॥*
*ਮਹਲਾ ਅੰਦਰਿ ਹੋਦੀਆ ਹੁਣਿ ਬਹਣਿ ਨ ਮਿਲਨ੍ਹਿ ਹਦੂਰਿ ॥ ੧॥*
*ਆਦੇਸੁ ਬਾਬਾ ਆਦੇਸੁ ॥*
*ਆਦਿ ਪੁਰਖ ਤੇਰਾ ਅੰਤੁ ਨ ਪਾਇਆ*
*ਕਰਿ ਕਰਿ ਦੇਖਹਿ ਵੇਸ ॥ ੧॥ ਰਹਾਉ॥* *(ਅੰਗ ੪੧੭)*

ਇਸ ਸ਼ਬਦ ਵਿੱਚ ਵੀ ਗੁਰੂ ਜੀ ਨੇ ਅਧਿਆਤਮਕ ਜੀਵਨ ਕਮਾਉਣ ਦੀ ਗੱਲ ਕਹੀ ਹੈ ਕਿ ਦੇਖ ਉਸ ਪ੍ਰਮਾਤਮਾ ਨੂੰ ਨਮਸਕਾਰ ਕਰ। ਜਿਹੜੇ ਕੱਲ ਤੱਕ ਵੱਸਦੇ ਪਏ ਸਨ, ਰਾਜੇ ਬਣ ਕੇ ਹੁਕਮ ਕਰਦੇ ਸਨ, ਅੱਜ ਭਿਖਾਰੀ ਬਣ ਕੇ ਆਪਣੇ ਘਰ ਵਿੱਚ ਹੀ ਮੰਗਤੇ ਬਣ ਗਏ ਹਨ।

*ਜਦਹੁ ਸੀਆ ਵੀਆਹੀਆ ਲਾੜੇ ਸੋਹਨਿ ਪਾਸਿ ॥*
*ਹੀਡੋਲੀ ਚੜਿ ਆਈਆ ਦੰਦ ਖੰਡ ਕੀਤੇ ਰਾਸਿ ॥*
*ਉਪਰਹੁ ਪਾਣੀ ਵਾਰੀਐ ਝਲੇ ਝਿਮਕਨਿ ਪਾਸਿ ॥ ੨॥*
*ਇਕੁ ਲਖੁ ਲਹਨ੍ਹਿ ਬਹਿਠੀਆ ਲਖੁ ਲਹਨ੍ਹਿ ਖੜੀਆ ॥*
*ਗਰੀ ਛੁਹਾਰੇ ਖਾਂਦੀਆ ਮਾਣਨ੍ਹਿ ਸੇਜੜੀਆ ॥*
*ਤਿਨ੍ਹ ਗਲਿ ਸਿਲਕਾ ਪਾਈਆ ਤੁਟਨ੍ਹਿ ਮੋਤਸਰੀਆ ॥ ੩॥*
*ਧਨੁ ਜੋਬਨੁ ਦੁਇ ਵੈਰੀ ਹੋਏ ਜਿਨ੍ਹੀ ਰਖੇ ਰੰਗੁ ਲਾਇ ॥*
*ਦੂਤਾ ਨੋ ਫੁਰਮਾਇਆ ਲੈ ਚਲੇ ਪਤਿ ਗਵਾਇ ॥*

*(ਅੰਗ ੪੧੭)*

ਇਸ ਸ਼ਬਦ ਵਿੱਚ ਜਿਹੜੀ ਗੱਲ ਇਤਿਹਾਸਕ ਉਘੜ ਕੇ ਸਾਹਮਣੇ ਆਈ ਕਿ ਲੋਕਾਂ ਨਾਲ ਇਹ ਕੁੱਝ ਵਾਪਰਿਆ ਤੇ ਬਾਬਾ ਜੀ ਨੇ ਕਿਹਾ ਕਿ ਇੱਕ ਦੌਲਤ ਤੇ ਦੂਜਾ ਜਵਾਨੀ ਦਾ ਹੰਕਾਰ ਇਸਨੇ ਐਮਨਾਬਾਦ ਦੇ ਲੋਕਾਂ ਦੀ ਜ਼ਿੰਦਗੀ ਖ਼ੁਆਰ ਕਰ ਦਿੱਤੀ।

ਕਿਸੇ ਨੇ ਕੇਵਲ ਤਨ ਨੂੰ ਹਰਿਮੰਦਰ ਕਹਿ ਦਿੱਤਾ, ਕਿਸੇ ਨੇ ਸਤਿਸੰਗਤ ਨੂੰ ਹਰਿਮੰਦਰ ਕਿਹਾ ਪਰ ਅਸੀਂ ਗੁਰਬਾਣੀ ਦੀ ਰੌਸ਼ਨੀ ਵਿੱਚ ਦੇਖਣਾ ਹੈ ਕਿ ਅੱਜ ਵੀ ਇਸ ਹਰਿਮੰਦਰ ਦੇ ਅਰਥ ਕੀ ਹਨ। ਆਰੰਭ ਵਿੱਚ ਤਾਂ ਅੱਜ ਅਰਜ਼ ਕਰ ਰਿਹਾ ਸਾਂ ਕਿ ਬਾਣੀ ਵਿੱਚ ਬਹੁਤ ਸ਼ਬਦ ਪ੍ਰਥਾਏ ਹਨ ਜਿਹੜੇ ਉਸ ਸਮੇਂ ਉਚਾਰਨ ਕੀਤੇ ਗਏ। ਉਹ ਪ੍ਰਥਾਏ ਸ਼ਬਦ ਅੱਜ ਵੀ ਸਾਡੀ ਅਗਵਾਈ ਕਰਦੇ ਹਨ। ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਜੀ ਨੇ ਆਪਣੀ ਮੁਬਾਰਕ ਰਸਨਾ ਤੋਂ ਜੋ ਇਹ ਸ਼ਬਦ ਉਚਾਰਨ ਕੀਤਾ, ਇਹ ਕਿਸੇ ਹੋਰ ਥਾਂ ਲਈ ਨਹੀਂ, ਇਸੇ ਹਰਿਮੰਦਰ ਸਾਹਿਬ ਲਈ ਹੈ। ਸਾਹਿਬ ਨੇ ਫੁਰਮਾਇਆ ਹੈ ਕਿ ਇਹ ਹਰਿਮੰਦਰ ਹਰੀ ਨੇ ਆਪ ਸਾਜਿਆ ਹੈ, ਆਪ ਬਣਾਇਆ ਹੈ ਤੇ ਇਸ ਕਰਕੇ ਬਣਾਇਆ ਹੈ ਕਿ ਇਸ ਵਿੱਚ ਪ੍ਰਮੇਸ਼ਰ ਦੇ ਪਿਆਰੇ ਸੰਤ, ਪ੍ਰਮੇਸ਼ਰ ਦੇ ਪਿਆਰੇ ਭਗਤ, ਪ੍ਰਮਾਤਮਾ ਦੀ ਕੀਰਤੀ ਕਰਨ ਵਾਲੇ ਸੰਤ ਜਨ ਬੈਠ ਕੇ ਪ੍ਰਮਾਤਮਾ ਦੀ ਸਿਫ਼ਤੋ-ਸਾਲਾਹ ਦੇ ਗੀਤ ਗਾਉਂਦੇ ਹਨ। ਪਹਿਲਾਂ ਇਹ ਅਸਥਾਨ ਗੁਰੂ ਨਾਨਕ ਸਾਹਿਬ ਜੀ ਦੇ ਵੇਲੇ ਇੱਕ ਨਿਰਮਲ ਜਲ ਦੀ ਢਾਬ ਸੀ। ਇਸ ਪਾਣੀ ਦੀ ਢਾਬ ਦੇ ਚੁਫੇਰੇ ਸੰਘਣੀਆਂ ਬੇਰੀਆਂ ਦੇ ਬ੍ਰਿੱਛ ਸਨ ਤੇ ਇਹ ਨਿਰਮਲ ਨੀਰ 12 ਮਹੀਨੇ ਇਸ ਅਸਥਾਨ 'ਤੇ ਰੁੱਕਿਆ ਰਹਿੰਦਾ ਸੀ। ਪ੍ਰਮਾਤਮਾ ਦੀ ਬੰਦਗੀ ਕਰਨ ਵਾਲੇ ਇਸ ਅਸਥਾਨ 'ਤੇ ਆਉਂਦੇ ਸਨ, ਇਕਾਂਤ, ਰਮਣੀਕ ਤੇ ਨਿਰਮਲ ਨੀਰ ਨੂੰ ਦੇਖ ਕੇ ਇਸ ਢਾਬ ਦੇ ਕਿਨਾਰੇ ਕਿੰਨਾ ਕਿੰਨਾ ਸਮਾਂ ਬਤੀਤ ਕਰਕੇ ਜਾਂਦੇ ਸਨ।

ਧੰਨ ਗੁਰੂ ਨਾਨਕ ਸਾਹਿਬ ਜਦੋਂ ਪਹਿਲੀ ਉਦਾਸੀ ਦੇ ਵੇਲੇ ਸੁਲਤਾਨਪੁਰ ਦੀ ਧਰਤੀ ਤੋਂ ਚੱਲੇ ਤਾਂ ਹਜ਼ੂਰ ਨੇ ਫਤਿਆਬਾਦ ਰਾਤ ਬਤੀਤ ਕੀਤੀ ਤੇ ਇਸੇ ਪਾਵਨ ਪਵਿੱਤਰ ਅਸਥਾਨ ਸੱਚੇ ਪਾਤਿਸ਼ਾਹ ਇਸ ਢਾਬ ਦੇ ਕਿਨਾਰੇ 'ਤੇ ਆ ਕੇ ਟਿੱਕੇ। ਧੰਨ ਗੁਰੂ ਨਾਨਕ ਸਾਹਿਬ ਸੱਚੇ ਪਾਤਸ਼ਾਹ ਦੇ ਨਾਲ ਭਾਈ ਮਰਦਾਨਾ ਜੀ ਇਸ ਅਸਥਾਨ 'ਤੇ ਬੈਠੇ ਹਨ। ਨਜ਼ਦੀਕ ਦੇ ਪਿੰਡ ਦਾ ਜ਼ਿਮੀਂਦਾਰ ਆਇਆ, ਉਸ ਦਾ ਨਾਮ ਸੀ ਭਾਈ ਤਾਰਾ। ਉਸ ਦੇ ਘਰ ਪ੍ਰਮਾਤਮਾ ਨੇ ਪੁੱਤਰ ਦੀ ਦਾਤ ਦਿੱਤੀ ਸੀ ਅਤੇ ਆਪਣੇ ਪੁੱਤਰ ਦਾ ਧਮਾਣ ਉਸਨੇ ਕੀਤਾ ਤੇ ਧੰਨ ਗੁਰੂ ਨਾਨਕ ਸਾਹਿਬ ਸੱਚੇ ਪਾਤਿਸ਼ਾਹ ਦੀ ਸੇਵਾ ਵਿੱਚ ਆਪਣੇ ਵੱਲੋਂ ਕੀਮਤੀ ਪਕਵਾਨ ਤਿਆਰ ਕਰਕੇ ਲਿਆਇਆ। ਹਜ਼ੂਰ ਨੂੰ ਪ੍ਰਸ਼ਾਦ ਛਕਾਇਆ। ਭਾਈ ਮਰਦਾਨੇ ਨੇ ਛੱਕਿਆ। ਰਬਾਬ ਨਾਲ ਇੱਥੇ ਬੈਠ ਕੇ ਪ੍ਰਮਾਤਮਾ ਦੀ ਕੀਰਤੀ ਦੇ ਸ਼ਬਦ ਗਾਇਨ ਕੀਤੇ ਤੇ ਜਦੋਂ ਸ਼ਬਦਾਂ ਦੀ ਸੰਪੂਰਨਤਾ ਹੋਈ ਤੇ ਭਾਈ ਮਰਦਾਨੇ ਨੇ ਕਿਹਾ ਸੱਚੇ ਪਾਤਿਸ਼ਾਹ! ਇਹ ਬਹੁਤ ਰਮਣੀਕ ਥਾਂ ਹੈ। ਮਨ ਦਾ ਟਿਕਾਅ ਬੜਾ ਬਣਿਆ ਹੈ। ਇਸ ਅਸਥਾਨ 'ਤੇ ਕੁੱਝ ਸਮਾਂ ਰੁਕੀਏ। ਗੁਰੂ ਨਾਨਕ ਸਾਹਿਬ ਨੇ

ਫ਼ੁਰਮਾਇਆ ਕਿ ਇਥੇ ਸਦੀਵ ਕਾਲ ਲਈ ਸ਼ਬਦ ਦਾ ਵਾਸਾ ਹੋਵੇਗਾ। ਇਸ ਅਸਥਾਨ 'ਤੇ ਭੋਗ ਤੇ ਮੋਖ ਦਾ ਪਰਵਾਹ ਚੱਲੇਗਾ।

ਭੋਗ ਅਤੇ ਮੋਖ ਦਾ ਭਾਵ ਕੀ ਸੀ ? ਇਸਦਾ ਭਾਵ ਸੀ ਕਿ ਕਿਸੇ ਦੇ ਤਨ ਨੂੰ ਭੁੱਖ ਲੱਗੀ ਹੋਵੇਗੀ ਤਾਂ ਉਦਰ ਭਰਨ ਲਈ ਉਹਨਾਂ ਨੂੰ ਗੁਰੂ ਕਾ ਲੰਗਰ ਮਿਲੇਗਾ। ਜੇ ਕੋਈ ਆਤਮਾ ਦੀ ਭੁੱਖ ਲਈ ਆਵੇਗਾ ਤਾਂ ਉਸਦੇ ਉਧਾਰ ਲਈ ਇੱਥੇ ਬਾਣੀ ਦਾ ਕੀਰਤਨ ਮਿਲੇਗਾ। ਧੰਨ ਗੁਰੂ ਨਾਨਕ ਸਾਹਿਬ ਨੇ ਇਹ ਸ਼ਬਦ ਕਹੇ। ਇਤਿਹਾਸ ਕਹਿੰਦਾ ਹੈ ਕਿ ਗੁਰੂ ਅੰਗਦ ਸਾਹਿਬ ਖਡੂਰ ਸਾਹਿਬ ਦੀ ਧਰਤੀ ਤੋਂ ਜਦੋਂ ਕਰਤਾਰਪੁਰ ਗਏ ਤਾਂ ਇਸ ਅਸਥਾਨ 'ਤੇ ਰੁੱਕੇ। ਬਾਬਾ ਅਮਰਦਾਸ ਗੁਰੂ ਅੰਗਦ ਸਾਹਿਬ ਦੇ ਚਰਨਾਂ ਵਿੱਚ ਉਹਨਾਂ ਦੇ ਅੰਗੂਠੇ ਵਿੱਚ ਜੋ ਜ਼ਖ਼ਮ ਸੀ, ਉਸਨੂੰ ਦੂਰ ਕਰਨ ਲਈ ਇਸੇ ਅਸਥਾਨ ਤੋਂ ਇੱਕ ਬੂਟੀ ਲੈ ਕੇ ਗਏ, ਜਿਸ ਬੂਟੀ ਦਾ ਨਾਮ ਸੀ ਅੰਮ੍ਰਿਤੀ ਅਤੇ ਜਿਸਦਾ ਰੱਸ ਚੋਣ ਨਾਲ ਗੁਰੂ ਅੰਗਦ ਸਾਹਿਬ ਜੀ ਦੇ ਅੰਗੂਠੇ ਨੂੰ ਆਰਾਮ ਆਇਆ ਸੀ।

ਧੰਨ ਗੁਰੂ ਅਮਰਦਾਸ ਸੱਚੇ ਪਾਤਿਸ਼ਾਹ ਗੋਇੰਦਵਾਲ ਸਾਹਿਬ ਦੀ ਧਰਤੀ 'ਤੇ ਬਿਰਾਜਮਾਨ ਹੋਏ। ਉਹਨਾਂ ਨੇ ਭਾਈ ਜੇਠਾ ਗੁਰੂ ਰਾਮਦਾਸ ਜੀ ਨੂੰ ਤੇ ਬਾਬਾ ਬੁੱਢਾ ਸਾਹਿਬ ਜੀ ਨੂੰ ਨਾਲ ਲਿਆ। ਇਸ ਸ਼ਹਿਰ ਦੀ ਮੋੜੀ ਗੱਡੀ ਗਈ। ਧੰਨ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਜੀ ਨੇ ਸੰਤੋਖਸਰ ਦਾ ਪਹਿਲਾ ਟੱਕ ਲਾਇਆ ਪਰ ਉਹ ਸੰਪੂਰਨ ਨਹੀਂ ਕੀਤਾ। ਅੰਮ੍ਰਿਤ ਸਰੋਵਰ ਦੀ ਕਾਰ ਸੇਵਾ ਧੰਨ ਗੁਰੂ ਰਾਮਦਾਸ ਜੀ ਨੇ ਆਪਣੀ ਹਿਆਤੀ ਵਿੱਚ ਸ਼ੁਰੂ ਕਰਾਈ। ਗੁਰੂ ਰਾਮਦਾਸ ਜੀ ਦੇ ਵੇਲੇ ਇਸ ਸਰੋਵਰ ਸਬੰਧੀ ਭਾਈ ਗੁਰਦਾਸ ਦੀ ਗਵਾਹੀ ਹੈ ਕਿ ਪੂਰਨ ਤੌਰ 'ਤੇ ਸਰੋਵਰ ਦੀ ਸੇਵਾ ਹੋ ਚੁੱਕੀ ਹੈ। ਭਾਵੇਂ ਪੱਕਾ ਬਾਅਦ ਵਿੱਚ ਕੀਤਾ ਗਿਆ ਪਰ ਭਾਈ ਸਾਹਿਬ ਲਿਖਦੇ ਹਨ -

*ਬੈਠਾ ਸੋਢੀ ਪਾਤਿਸਾਹੁ ਰਾਮਦਾਸੁ ਸਤਿਗੁਰੂ ਕਹਾਵੈ।*
*ਪੂਰਨੁ ਤਾਲੁ ਖਟਾਇਆ ਅੰਮ੍ਰਿਤਸਰਿ ਵਿਚਿ ਜੋਤਿ ਜਗਾਵੈ।*
*ਪੂਰਨੁ ਤਾਲੁ ਖਟਾਇਆ*

ਖਟਾਇਆ ਦਾ ਅਰਥ ਹੈ ਪੁੱਟਣਾ। ਪੂਰਨ ਸਰੋਵਰ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਨੇ ਸੇਵਾ ਕਰਾਈ, ਖਟਾਇਆ ਤੇ ਨਾਲ ਕਿਹਾ-

*ਅੰਮ੍ਰਿਤਸਰਿ ਵਿਚਿ ਜੋਤਿ ਜਗਾਵੈ ॥* *(ਵਾਰ ੧, ਪਉੜੀ ੪੭)*

ਗੁਰੂ ਰਾਮਦਾਸ ਜੀ ਨੇ ਸਰੋਵਰ ਦੀ ਸੇਵਾ ਕੀਤੀ। ਗੁਰੂ ਅਰਜਨ ਦੇਵ ਸੱਚੇ

ਪਾਤਿਸ਼ਾਹ ਦਾ ਸਮਾਂ ਆਇਆ। ਇਤਿਹਾਸ ਕਹਿੰਦਾ ਹੈ ਕਿ ਹਰਿਮੰਦਰ ਸਾਹਿਬ ਵਾਲੀ ਜਗ੍ਹਾ ਧੰਨ ਗੁਰੂ ਅਰਜਨ ਦੇਵ ਜੀ ਨੂੰ ਗੁਰੂ ਰਾਮਦਾਸ ਜੀ ਆਪ ਦੱਸ ਕੇ ਗਏ ਹਨ ਕਿ ਇਸ ਢੰਗ ਨਾਲ ਹਰਿਮੰਦਰ ਦੀ ਉਸਾਰੀ ਹੋਵੇ। ਜਿਸ ਵੇਲੇ ਇਹ ਉਸਾਰੀ ਕੀਤੀ ਗਈ ਤੇ ਬਾਣੀ ਵਿੱਚ ਉਸ ਵੇਲੇ ਇਸ ਪ੍ਰਥਾਏ ਸ਼ਬਦ ਵੀ ਉਚਾਰਨ ਕੀਤੇ ਗਏ। ਗੁਰੂ ਅਰਜਨ ਸਾਹਿਬ ਨੇ ਹਰਿਮੰਦਰ ਸਾਹਿਬ ਦੀ ਉਸਾਰੀ ਦਰਸ਼ਨੀ ਡਿਉੜੀ ਦੇ ਬਾਹਰ ਇਕ ਥੜੇ 'ਤੇ ਬੈਠ ਕੇ ਕਰਵਾਈ ਅਤੇ ਬਾਬਾ ਬੁੱਢਾ ਜੀ ਨੇ ਬੇਰ ਥੱਲੇ ਬੈਠ ਕੇ ਇਸ ਦੀ ਸੇਵਾ ਸੰਭਾਲ ਕੀਤੀ। ਗੁਰੂ ਜੀ ਨੇ ਇਸ ਦਾ ਨਾਮ ਹਰਿਮੰਦਰ ਸਾਹਿਬ ਆਪ ਰੱਖਿਆ।

ਬਾਣੀ ਵਿੱਚ ਹਰਿਮੰਦਰ ਸ਼ਬਦ ਬਹੁਤ ਵਾਰੀ ਆਇਆ ਹੈ। ਪਰ ਹਰ ਇੱਕ ਥਾਂ 'ਤੇ ਹਰਿਮੰਦਰ ਸਾਹਿਬ ਦੇ ਅਰਥ ਨਾ ਤਾਂ ਸਰੀਰਕ ਹੋਣਗੇ, ਨਾ ਹਿਰਦਾ ਹੋਣਗੇ। ਪ੍ਰਕਰਨ ਅਨੁਸਾਰ ਹਰਿਮੰਦਰ ਸਾਹਿਬ ਦੇ ਅਰਥ ਕੀਤੇ ਜਾਂਦੇ ਹਨ। ਬਾਣੀ ਵਿੱਚ ਪ੍ਰਭਾਤੀ ਰਾਗ ਵਿੱਚ ਬਚਨ ਆਉਂਦਾ ਹੈ -

*ਹਰਿ ਮੰਦਰੁ ਏਹੁ ਸਰੀਰੁ ਹੈ ਗਿਆਨਿ ਰਤਨਿ ਪਰਗਟੁ ਹੋਇ ॥*

*(ਅੰਗ ੧੩੪੬)*

ਇੱਥੇ ਹਰਿਮੰਦਰ ਦਾ ਅਰਥ ਸਪੱਸ਼ਟ ਹੈ ਕਿ ਮਨੁੱਖ ਦਾ ਸਰੀਰ ਹਰਿਮੰਦਰ ਹੈ। ਹਰਿਮੰਦਰ ਰੂਪੀ ਸਰੀਰ ਵਿੱਚੋਂ ਪ੍ਰਮਾਤਮਾ ਦੇ ਅਨੁਭਵ ਦੇ ਗਿਆਨ ਰੂਪੀ ਕੀਮਤੀ ਰਤਨ ਨੇ ਪ੍ਰਗਟ ਹੋਣਾ ਹੈ। ਇਕ ਹੋਰ ਬਚਨ ਆਉਂਦਾ ਹੈ -

*ਹਰਿ ਮੰਦਰੁ ਸੋਈ ਆਖੀਐ ਜਿਥਹੁ ਹਰਿ ਜਾਤਾ ॥*

*(ਅੰਗ ੯੫੩)*

ਹਰਿਮੰਦਰ ਉਸਨੂੰ ਕਹੋ ਜਿਥੋਂ ਹਰੀ ਨੂੰ ਜਾਣਿਆ ਗਿਆ। ਉਥੇ ਹਰਿਮੰਦਰ ਦਾ ਅਰਥ ਕੀਤਾ ਗਿਆ ਹੈ ਸਤਿਸੰਗਤ। ਤੀਸਰਾ ਸ਼ਬਦ ਆਉਂਦਾ ਹੈ -

*ਹਰਿ ਮੰਦਰੁ ਏਹੁ ਜਗਤੁ ਹੈ ॥* *(ਅੰਗ ੧੩੪੬)*

ਕਹਿੰਦੇ ਹਨ ਇਹ ਸੰਸਾਰ ਪ੍ਰਮਾਤਮਾ ਦਾ ਘਰ ਹੈ, ਹਰੀ ਦਾ ਮੰਦਰ ਹੈ। ਚੌਥਾ ਅੱਜ ਸ਼ਬਦ ਆਇਆ - ਹਰਿਮੰਦਰ। ਜਿਹੜਾ ਹਰਿਮੰਦਰ ਹਰੀ ਨੂੰ ਜੱਪਣ ਲਈ ਬਣਾਇਆ ਗਿਆ। ਜਿਸ ਅਸਥਾਨ 'ਤੇ ਸਦੀਆਂ ਹੋ ਗਈਆਂ ਹਨ ਸਵੇਰੇ, ਦੁਪਹਿਰੇ-ਸ਼ਾਮ ਕੇਵਲ ਪ੍ਰਮਾਤਮਾ ਦੀ ਸਿਫ਼ਤ ਪਈ ਹੁੰਦੀ ਹੈ। ਅੰਦਰ ਕੀਰਤਨ ਪਿਆ ਹੁੰਦਾ ਹੈ। ਕਿਤੇ ਪ੍ਰਕਰਮਾ ਵਿੱਚ ਕੋਈ ਨੇਤਰ ਬੰਦ ਕਰਕੇ ਸਿਮਰਨ ਕਰ ਰਿਹਾ ਹੈ। ਕਿਤੇ ਪਾਠ ਹੋ ਰਹੇ ਹਨ। ਕਿਤੇ ਨਾਮ ਅਭਿਆਸ ਹੋ

ਰਿਹਾ ਹੈ। ਕਿਤੇ ਭਾਂਡੇ ਮਾਂਜਦੇ ਹੋਏ ਗੁਰੂ ਗੁਰੂ ਜੱਪੀ ਜਾਂਦੇ ਹਨ। ਫਿਰ ਕਿਉਂ ਨਹੀਂ ਅਸੀਂ ਸਵੀਕਾਰ ਕਰਾਂਗੇ ਕਿ ਪ੍ਰਮਾਤਮਾ ਨੇ ਹਰਿਮੰਦਰ ਇਸ ਕਰਕੇ ਬਣਾਇਆ ਹੈ ਕਿ ਇਸ ਦੀ ਪ੍ਰਕਰਮਾ ਵਿੱਚ ਆਉਣ ਵਾਲਾ ਬੰਦਾ ਕੇਵਲ ਪ੍ਰਮਾਤਮਾ ਦੀ ਯਾਦ ਵਿੱਚ ਜੁੜੇ। ਗੁਰੂ ਅਰਜਨ ਸਾਹਿਬ ਨੇ ਕਿਹਾ -

*ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ ॥*
*ਬਧੋਹੁ ਪੁਰਖਿ ਬਿਧਾਤੈ ਤਾਂ ਤੂ ਸੋਹਿਆ ॥*
*ਵਸਦੀ ਸਘਨ ਅਪਾਰ ਅਨੂਪ ਰਾਮਦਾਸ ਪੁਰ ॥*
*ਹਰਿਹਾਂ ਨਾਨਕ ਕਸਮਲ ਜਾਹਿ ਨਾਇਐ ਰਾਮਦਾਸ ਸਰ ॥*

*(ਅੰਗ ੧੩੬੨)*

ਇਹੋ ਜਿਹਾ ਦਰਬਾਰ ਜਿੱਥੇ ਪ੍ਰਮਾਤਮਾ ਦੀ ਕੇਵਲ ਕੀਰਤੀ ਹੋਵੇ ਤਾਂ ਕੀ ਲੋੜ ਹੈ ਕਿਸੇ ਦੇ ਡੇਰੇ 'ਤੇ ਭਟਕਣ ਦੀ ? ਕੀ ਲੋੜ ਹੈ ਕਿਸੇ ਤੋਂ ਪੁੱਛਾਂ ਲੈਣ ਦੀ। ਪਿਆਰਿਉ! ਜਦੋਂ ਸਵੇਰੇ ਹਰਿਮੰਦਰ ਸਾਹਿਬ ਵਿੱਚ ਹੁਕਮਨਾਮਾ ਲੈਂਦਿਆਂ ਆਪ ਸਾਰੀ ਸੰਗਤ ਜੁੜ ਕੇ ਪੜ੍ਹਦੇ ਹੋ ਤਾਂ ਉਸਦੇ ਵਿੱਚ ਅਸੀਂ ਗੁਰੂ ਨਾਲ ਪ੍ਰਣ ਕਰਦੇ ਹਾਂ। ਪ੍ਰਣ ਕਰਕੇ ਕਹਿੰਦੇ ਹਾਂ ਕਿ ਗੁਰੂ ਰਾਮਦਾਸ ਜੀ! ਬੜੀਆਂ ਥਾਵਾਂ 'ਤੇ ਗਏ, ਪਰ ਤੇਰੇ ਵਰਗਾ ਪੰਥ ਕੋਈ ਨਹੀਂ ਮਿਲਿਆ, ਅੱਜ ਸਾਰੇ ਅੰਦਰ ਦੇ ਪਾਪ ਤੇਰੇ ਚਰਨਾਂ ਵਿੱਚ ਅਸੀਂ ਮੱਥਾ ਟੇਕ ਚਲੇ ਹਾਂ। ਰੋਜ਼ ਪੜ੍ਹਦੇ ਹਾਂ-

*ਹਮ ਅਵਗੁਣਿ ਭਰੇ ਏਕੁ ਗੁਣੁ ਨਾਹੀ*
*ਅੰਮ੍ਰਿਤੁ ਛਾਡਿ ਬਿਖੈ ਬਿਖੁ ਖਾਈ ॥*
*ਮਾਯਾ ਮੋਹ ਭਰਮ ਪੈ ਭੂਲੇ ਸੁਤ ਦਾਰਾ ਸਿਉ ਪ੍ਰੀਤਿ ਲਗਾਈ ॥*
*ਇਕੁ ਉਤਮ ਪੰਥੁ ਸੁਨਿਓ ਗੁਰ ਸੰਗਤਿ*
*ਤਿਹ ਮਿਲੰਤ ਜਮ ਤ੍ਰਾਸ ਮਿਟਾਈ ॥*
*ਇਕ ਅਰਦਾਸਿ ਭਾਟ ਕੀਰਤਿ ਕੀ*
*ਗੁਰ ਰਾਮਦਾਸ ਰਾਖਹੁ ਸਰਣਾਈ ॥ ੪॥* *(ਅੰਗ ੧੪੦੬)*

ਹਰਿਮੰਦਰ ਸਾਹਿਬ ਇੱਕ ਸਾਧੂ ਆਇਆ ਤੇ ਹਰਿਮੰਦਰ ਸਾਹਿਬ ਅੰਦਰ ਆ ਕੇ ਮੱਥਾ ਟੇਕਿਆ। ਕੀਰਤਨ ਹੋ ਰਿਹਾ ਸੀ ਤੇ ਕੀਰਤਨ ਸੁਣਨ ਲੱਗ ਪਿਆ। ਕੀਰਤਨ ਸੁਣਦਿਆਂ ਸੁਣਦਿਆਂ ਅੰਦਰ ਸੁਰਤ ਇੰਨੀ ਕੁ ਟਿੱਕੀ ਕਿ ਦੁਪਹਿਰ ਦੇ ਬੈਠੇ ਨੂੰ ਰਾਤ ਪੈ ਗਈ। ਹਜ਼ੂਰ ਸੱਚੇ ਪਾਤਿਸ਼ਾਹ ਦੇ ਦਰਬਾਰ ਦੀ ਮਰਯਾਦਾ ਸੰਪੂਰਨ ਹੋਈ ਤੇ ਉਹ ਸਾਧੂ ਭਗਵੇ ਬਸਤਰਾਂ ਵਾਲਾ ਬਾਹਰ ਤੁਰ ਪਿਆ। ਉਸ ਨੇ ਧਿਆਨ ਟਿਕਾਅ ਕੇ ਹਰਿਮੰਦਰ ਸਾਹਿਬ ਨੂੰ ਦੇਖਿਆ। ਬਾਅਦ ਵਿੱਚ ਉਸਨੇ

ਆਪਣੀ ਰਸਨਾ ਤੋਂ ਦੋ ਕੁ ਸਤਰਾਂ ਦਾ ਦੋਹਰਾ ਕਿਹਾ, ਕਹਿੰਦਾ ਹੈ ਕਿ ਮੈਂ ਦੇਖਦਾ ਹਾਂ ਕਿ ਹਰਿਮੰਦਰ ਸਾਹਿਬ ਧਰਤੀ ਵਾਲੇ ਪਾਸੇ ਕਿਉਂ ਹੈ ? ਚਾਰ ਚੁਫੇਰੇ ਉੱਚੀ ਥਾਂ ਹੈ ਪਰ ਹਰਿਮੰਦਰ ਸਾਹਿਬ ਨੀਵੀਂ ਥਾਂ 'ਤੇ ਹੈ, ਕਿਉਂ ? ਪੌੜੀਆਂ ਉਤਰ ਕੇ ਕਿਉਂ ਥੱਲੇ ਜਾਈਦਾ ਹੈ ? ਤਖ਼ਤਾਂ 'ਤੇ ਚੜ੍ਹਿਆ ਜਾਂਦਾ ਹੈ ਪੌੜੀਆਂ ਰਾਹੀਂ, ਹਰਿਮੰਦਰ ਵਿੱਚ ਜਾਇਆ ਜਾਂਦਾ ਹੈ ਪੌੜੀਆਂ ਉਤਰ ਕੇ। ਉਸਨੇ ਕਿਹਾ ਕਿ ਅੱਜ ਤੱਕ ਮੈਂ ਜਿੰਨੀ ਵੀ ਸਾਧਨਾ ਕੀਤੀ ਹੈ, ਉਹ ਸਵਰਗ ਲਈ ਕੀਤੀ ਹੈ। ਅੱਜ ਮੈਂ ਦੇਖਿਆ ਹੈ ਕਿ ਇੱਕ ਪਾਸੇ ਹਰਿਮੰਦਰ ਹੈ ਤੇ ਦੂਜੇ ਪਾਸੇ ਬੈਕੁੰਠ ਹੈ। ਸਾਧਨਾ ਬੈਕੁੰਠ ਲਈ ਕਈ ਸਾਲ ਕੀਤੀ, ਪਰ ਅੱਜ ਤੱਕ ਬੈਕੁੰਠ ਦੇਖਿਆ ਨਹੀਂ। ਕਹਿਣ ਲੱਗੇ ਕਿ ਮੈਂ ਤੱਕੜੀ ਵਿੱਚ ਤੋਲ ਕੇ ਦੇਖਿਆ ਹੈ ਕਿ ਜਿਹੜਾ ਪੱਲੜਾ ਭਾਰਾ ਸੀ, ਉਹ ਧਰਤੀ ਵੱਲ ਨੀਵਾਂ ਰਹਿ ਗਿਆ ਤੇ ਜਿਹੜਾ ਹੌਲਾ ਸੀ, ਉਹ ਆਸਮਾਨ ਵੱਲ ਉੱਠ ਗਿਆ। ਕਹਿਣ ਲੱਗਾ ਕਿ ਹਰਿਮੰਦਰ ਸਾਹਿਬ ਦੇ ਮੁਕਾਬਲੇ ਬੈਕੁੰਠ ਕੀ ਹੈ। ਹਰਿਮੰਦਰ ਇਸ ਕਰਕੇ ਨੀਵਾਂ ਹੈ ਕਿਉਂਕਿ ਇਥੇ ਰੂਹਾਨੀਅਤ ਦਾ ਭਾਰਾਪਨ ਹੈ। ਉਹ ਲਿਖਦਾ ਹੈ :

*ਹਰਿਮੰਦਰ ਔਰ ਬੈਕੁੰਠ ਕੋ ਤੋਲ ਲੀਉ ਹਰੀਦਾਸ।*
*ਭਾਰੋ ਹੁਤੋ ਸੋ ਗਿਰ ਪਰਿਉ ਹੋਰੋ ਚੜਿਉ ਆਕਾਸ਼।*

ਕਹਿਣ ਲੱਗਾ, ਮੇਰੇ ਲਈ ਬੈਕੁੰਠ, ਮੇਰੇ ਲਈ ਪ੍ਰਮਾਤਮਾ ਦਾ ਘਰ ਇਸ ਤੋਂ ਅੱਗੇ ਹੋਰ ਕੋਈ ਨਹੀਂ। ਅੱਜ ਸਾਹਿਬ ਨੇ ਫੁਰਮਾਇਆ ਹੈ ਕਿ ਹਰੀ ਨੂੰ ਜੱਪਣ ਲਈ ਪ੍ਰਮਾਤਮਾ ਨੇ ਇਸ ਹਰਿਮੰਦਰ ਨੂੰ ਸਿਰਜ ਦਿੱਤਾ। ਸੰਤ ਜਨ ਪ੍ਰਮਾਤਮਾ ਦੇ ਇਸ ਅਸਥਾਨ 'ਤੇ ਆ ਕੇ ਉਸ ਦੇ ਗੁਣ ਗਾਉਂਦੇ ਹਨ।

*ਸਿਮਰਿ ਸਿਮਰਿ ਸੁਆਮੀ ਪ੍ਰਭੁ ਅਪਨਾ*
*ਸਗਲੇ ਪਾਪ ਤਜਾਵਹਿ ਰਾਮ ॥*

ਆਪਣੇ ਸੁਆਮੀ ਵਾਹਿਗੁਰੂ ਜੀ ਨੂੰ ਸਿਮਰ ਸਿਮਰ ਕੇ ਜਿੰਨੇ ਵੀ ਕੀਤੇ ਹੋਏ ਪਾਪ ਹਨ, ਔਗੁਣ ਹਨ, ਜਿਹੜੇ ਇਸ ਅਸਥਾਨ 'ਤੇ ਬੈਠ ਕੇ ਪ੍ਰਮਾਤਮਾ ਦਾ ਸਿਮਰਨ ਕਰਦੇ ਹਨ, ਉਹ ਸੰਤ ਭਗਤ ਆਪਣੇ ਸਾਰੇ ਪਾਪ ਦੂਰ ਕਰਾ ਲੈਂਦੇ ਹਨ।

*ਹਰਿ ਗੁਣ ਗਾਇ ਪਰਮ ਪਦੁ ਪਾਇਆ ਪ੍ਰਭ ਕੀ ਊਤਮ ਬਾਣੀ ॥*

ਪ੍ਰਮਾਤਮਾ ਦੀ ਜਿਹੜੀ ਉੱਤਮ ਬਾਣੀ ਹੈ, ਇਸ ਵਰਗੀ ਹੋਰ ਕੋਈ ਬਾਣੀ ਨਹੀਂ। ਵੈਸੇ ਬਾਣੀ ਦਾ ਅਰਥ ਹੁੰਦਾ ਹੈ ਆਵਾਜ਼। ਆਵਾਜ਼ ਸੱਚੀ ਵੀ ਹੋ ਸਕਦੀ

ਹੈ, ਆਵਾਜ਼ ਝੂਠੀ ਵੀ ਹੋ ਸਕਦੀ ਹੈ। ਪ੍ਰਮਾਤਮਾ ਦੀ ਸਭ ਤੋਂ ਸ੍ਰੇਸ਼ਟ ਬਾਣੀ ਰਾਹੀਂ ਹਰੀ ਨੂੰ ਜੱਪਿਆ ਤੇ ਪ੍ਰਮਾਤਮਾ ਨੂੰ ਜੱਪ ਕੇ ਪਰਮ ਪਦ ਪਾਇਆ।

*ਸਹਜ ਕਥਾ ਪ੍ਰਭ ਕੀ ਅਤਿ ਮੀਠੀ ਕਥੀ ਅਕਥ ਕਹਾਣੀ ॥*

ਉਹ ਅੰਦਰ ਦੀ ਸਹਿਜ ਅਵਸਥਾ ਜਿਸ ਦੇ ਵਿੱਚ ਕੌੜਾਪਣ ਨਹੀਂ, ਜਿਸਦੇ ਵਿੱਚ ਮਿਠਾਸ ਹੀ ਮਿਠਾਸ ਹੈ, ਕਹਿੰਦੇ ਹਨ, ਉਸ ਅਵਸਥਾ ਨੂੰ ਇਸ ਅਸਥਾਨ 'ਤੇ ਬੈਠ ਕੇ ਉਸ ਅਕਥ ਪ੍ਰਮਾਤਮਾ ਦੀ ਨਾ ਕਥੀ ਜਾਣ ਵਾਲੀ ਕਹਾਣੀ ਨੂੰ ਬਿਆਨ ਕੀਤਾ ਹੈ।

*ਭਲਾ ਸੰਜੋਗੁ ਮੂਰਤੁ ਪਲੁ ਸਾਚਾ ਅਬਿਚਲ ਨੀਵ ਰਖਾਈ ॥*

ਉਹ ਸੰਯੋਗ ਭਲਾ ਸੀ, ਉਹ ਮਹੂਰਤ ਭਲਾ ਸੀ, ਉਹ ਪਲ ਭਲੇ ਸਨ ਜਦੋਂ ਉਸ ਅਕਾਲ ਪੁਰਖ ਵਾਹਿਗੁਰੂ ਜੀ ਨੇ ਉਹ ਨੀਂਹ ਰਖਾਈ ਜਿਹੜੀ ਕਦੀ ਚਲਾਏ-ਮਾਨ ਨਹੀਂ।

*ਜਨ ਨਾਨਕ ਪ੍ਰਭ ਭਏ ਦਇਆਲਾ*
*ਸਰਬ ਕਲਾ ਬਣਿ ਆਈ ॥ ੧॥*

ਧੰਨ ਗੁਰੂ ਅਰਜਨ ਸਾਹਿਬ ਕਹਿੰਦੇ ਹਨ ਕਿ ਉਹ ਪਰੀਪੂਰਨ ਪ੍ਰਮਾਤਮਾ ਆਪ ਦਇਆਲੂ ਹੋਏ। ਕਲਾ ਦਾ ਅਰਥ ਕਰਾਂਗੇ ਸ਼ਕਤੀ। ਸਭ ਕੁਝ, ਸਾਰੀ ਸ਼ਕਤੀ ਮੇਰੇ ਪਾਰਬ੍ਰਹਮ ਪ੍ਰਮਾਤਮਾ ਨੇ ਆਪ ਬਣਾਈ ਹੈ।

*ਆਨੰਦਾ ਵਜਹਿ ਨਿਤ ਵਾਜੇ ਪਾਰਬ੍ਰਹਮੁ ਮਨਿ ਵੂਠਾ ਰਾਮ ॥*

ਗੁਰੂ ਅਰਜਨ ਸਾਹਿਬ ਕਹਿੰਦੇ ਹਨ, ਇਥੇ ਰੋਜ਼ਾਨਾ ਆਨੰਦ ਦੇ ਵਾਜੇ ਵੱਜਦੇ ਹਨ। ਅੰਦਰ ਖ਼ੁਸ਼ੀ ਦੇ ਵਾਜੇ ਵੱਜਦੇ ਹਨ ਤੇ ਜਿਹੜੇ ਟਿੱਕ ਕੇ ਪ੍ਰਮਾਤਮਾ ਦੀ ਭਗਤੀ ਵਿੱਚ ਜੁੜਦੇ ਹਨ, ਪਾਰਬ੍ਰਹਮ ਪ੍ਰਮਾਤਮਾ ਉਹਨਾਂ ਦੇ ਅੰਦਰ ਵੱਸ ਜਾਂਦਾ ਹੈ।

*ਗੁਰਮੁਖੇ ਸਚੁ ਕਰਣੀ ਸਾਰੀ ਬਿਨਸੇ ਭ੍ਰਮ ਭੈ ਝੂਠਾ ਰਾਮ ॥*

ਗੁਰੂ ਜੀ ਦੇ ਸਨਮੁਖ ਰਹਿਣ ਵਾਲੇ ਜਿਹੜੇ ਜਗਿਆਸੂ ਹਨ, ਇੱਥੇ ਆ ਕੇ ਆਪਣੇ ਚੰਗੇ ਜੀਵਨ ਦੀ ਸੰਭਾਲ ਕਰਦੇ ਹਨ। ਉਹ ਪਾਰਬ੍ਰਹਮ ਪ੍ਰਮਾਤਮਾ ਦੀ ਕ੍ਰਿਪਾ ਨਾਲ ਜੋ ਕਰਨੀ ਵਾਲਾ ਜੀਵਨ ਸੰਭਾਲਦੇ ਹਨ, ਅੰਦਰ ਦੇ ਭਰਮ, ਅੰਦਰ ਦੇ ਭੈ, ਅੰਦਰ ਦੀ ਦੁਬਿਧਾ ਨਾਸ਼ ਹੁੰਦੀ ਹੈ।

*ਅਨਹਦ ਬਾਣੀ ਗੁਰਮੁਖਿ ਵਖਾਣੀ*
*ਜਸੁ ਸੁਣਿ ਸੁਣਿ ਮਨੁ ਤਨੁ ਹਰਿਆ ॥*

ਅਨਹਦ ਦਾ ਅਰਥ ਹੈ ਇੱਕ ਰੱਸ ਨਿਰੰਤਰ ਚੱਲਣ ਵਾਲੀ ਬਾਣੀ। ਗੁਰੂ ਜੀ ਦੇ ਸਾਹਮਣੇ ਰਹਿਣ ਵਾਲੀਆਂ ਜਿਹੜੀਆਂ ਰੂਹਾਂ ਹਨ, ਉਹ ਨਿਰੰਤਰ ਇੱਕ ਰੱਸ ਗੁਰੂ ਦੀ ਬਾਣੀ ਨੂੰ ਵਖਾਣਦੀਆਂ ਹਨ। ਫਿਰ ਉਸ ਬਾਣੀ ਦੀ ਕ੍ਰਿਪਾ ਨਾਲ ਅੰਦਰ ਦੇ ਸਾਰੇ ਦੁੱਖ ਦੂਰ ਹੁੰਦੇ ਹਨ।

***ਸਰਬ ਸੁਖਾ ਤਿਸੁ ਹੀ ਬਣਿ ਆਏ ਜੋ ਪ੍ਰਭਿ ਅਪਨਾ ਕਰਿਆ ॥***

ਸਾਰੇ ਸੁੱਖ ਉਸਨੂੰ ਪ੍ਰਾਪਤ ਹੋ ਗਏ, ਸਾਰੇ ਆਤਮਕ ਆਨੰਦ ਉਸਨੂੰ ਮਿਲੇ। ਕਿਸ ਨੂੰ ? ਜਿਸ ਨੂੰ ਪਰੀਪੂਰਨ ਪ੍ਰਮਾਤਮਾ ਨੇ ਆਪਣਾ ਬਣਾ ਲਿਆ ਹੈ।

***ਘਰ ਮਹਿ ਨਵ ਨਿਧਿ ਭਰੇ ਭੰਡਾਰਾ ਰਾਮ ਨਾਮਿ ਰੰਗੁ ਲਾਗਾ ॥***

ਜਿਨ੍ਹਾਂ ਦੇ ਅੰਦਰ ਪ੍ਰਮਾਤਮਾ ਦੇ ਨਾਮ ਦਾ ਪਿਆਰ ਬਣ ਗਿਆ, ਉਹਨਾਂ ਦੇ ਹਿਰਦੇ ਘਰ ਵਿੱਚ ਨਾਮ ਦੇ ਖ਼ਜ਼ਾਨੇ ਭਰ ਗਏ।

***ਨਾਨਕ ਜਨ ਪ੍ਰਭੁ ਕਦੇ ਨ ਵਿਸਰੈ ਪੂਰਨ ਜਾ ਕੇ ਭਾਗਾ ॥ ੨॥***

ਜਿਸ ਦੇ ਭਾਗ ਪੂਰਨ ਹਨ, ਜਿਸ ਉੱਪਰ ਪ੍ਰਮਾਤਮਾ ਜੀ ਦੀ ਨਦਰੇ-ਇਨਾਇਤ ਹੈ, ਉਸਨੂੰ ਕਦੀ ਵੀ ਪ੍ਰਮਾਤਮਾ ਦੀ ਯਾਦ ਵਿਸਰਦੀ ਨਹੀਂ।

***ਛਾਇਆ ਪ੍ਰਭਿ ਛਤ੍ਰਪਤਿ ਕੀਨ੍ਹੀ***
***ਸਗਲੀ ਤਪਤਿ ਬਿਨਾਸੀ ਰਾਮ ॥***

ਉਸ ਪਰੀਪੂਰਨ ਵਾਹਿਗੁਰੂ ਜੀ ਨੇ ਸਾਰੇ ਸੰਸਾਰ ਦੀ ਆਪਣੀ ਰੂਹਾਨੀਅਤ ਦੀ ਛਾਂ ਕੀਤੀ ਹੈ। ਜਿੱਥੇ ਛਾਂ ਆ ਜਾਏ, ਉਥੇ ਧੁੱਪ ਦੀ ਤਪਸ਼ ਦਾ ਕੋਈ ਅਸਰ ਨਹੀਂ ਪੈਂਦਾ। ਹਜ਼ੂਰ ਕਹਿੰਦੇ ਹਨ, ਉਸ ਪਰੀਪੂਰਨ ਪ੍ਰਮਾਤਮਾ ਨੇ ਆਪਣੀ ਛਾਂ ਬਣਾਈ। ਨਾਮ ਦੀ ਛਾਂ ਥੱਲੇ ਆਉਣ ਵਾਲਿਆਂ ਦੀ ਤਪਸ਼ ਮਿਟ ਗਈ।

***ਦੂਖ ਪਾਪ ਕਾ ਡੇਰਾ ਢਾਠਾ ਕਾਰਜੁ ਆਇਆ ਰਾਸੀ ਰਾਮ ॥***

ਦੁੱਖਾਂ ਦਾ, ਪਾਪਾਂ ਦਾ ਜਿਹੜਾ ਡੇਰਾ ਸੀ, ਉਹ ਢਹਿ ਗਿਆ।

***ਹਰਿ ਪ੍ਰਭਿ ਫੁਰਮਾਇਆ ਮਿਟੀ ਬਲਾਇਆ***
***ਸਾਚੁ ਧਰਮੁ ਪੁੰਨੁ ਫਲਿਆ ॥***

ਉਸ ਪਰੀਪੂਰਨ ਪ੍ਰਮਾਤਮਾ ਨੇ ਜਦੋਂ ਫੁਰਮਾਇਆ ਤਾਂ ਸੁਣਨ ਵਾਲਿਆਂ ਉੱਪਰ ਰਹਿਮਤਾਂ ਕੀਤੀਆਂ। ਬਲਾਇਆ ਦਾ ਅਰਥ ਹੈ ਬਲਾਵਾਂ। ਜਿਨ੍ਹਾਂ ਨੂੰ ਬਲਾਵਾਂ ਲੱਗੀਆਂ ਸਨ, ਵਿਸ਼ੇ ਵਾਸ਼ਨਾਵਾਂ ਦੀਆਂ, ਜਿਨ੍ਹਾਂ ਨੂੰ ਬਲਾਵਾਂ ਲੱਗੀਆਂ ਸਨ ਦੁਸ਼ਟ ਕਰਮਾਂ ਦੀਆਂ, ਮੇਰੇ ਪਿਆਰੇ ਵਾਹਿਗੁਰੂ ਜੀ ਨੇ ਫੁਰਮਾਇਆ ਕਿ

ਪ੍ਰਭੂ ਨੇ ਆਪਣੇ ਨਾਮ ਦੀ ਦਾਤ ਦਿੱਤੀ ਤੇ ਸਾਰੀਆਂ ਬਲਾਵਾਂ ਖਹਿੜਾ ਛੱਡ ਗਈਆਂ।

*ਸੋ ਪ੍ਰਭੁ ਅਪੁਨਾ ਸਦਾ ਧਿਆਈਐ ਸੋਵਤ ਬੈਸਤ ਖਲਿਆ ॥*

ਇਹ ਜਿਹੜੀ ਰੂਹਾਨੀਅਤ ਹੈ, ਜਿੰਨਾ ਜਪੋਗੇ ਹੋਰ ਚਾਉ ਪੈਦਾ ਹੋਵੇਗਾ। ਹਜ਼ੂਰ ਨੇ ਕਿਹਾ -

*ਸਾਚੁ ਧਰਮੁ ਪੁੰਨੁ ਫਲਿਆ ॥*

ਜਿਹੜੇ ਰੂਹਾਨੀਅਤ ਦੇ ਫੁੱਲ ਸਨ, ਉਹ ਫਲੇ। ਫਿਰ ਇਹੋ ਜਿਹੇ ਆਪਣੇ ਸੁਆਮੀ ਨੂੰ ਉੱਠਦਿਆਂ, ਬੈਠਦਿਆਂ, ਸੁੱਤਿਆਂ ਤੇ ਖਲੋਤਿਆਂ ਹਰ ਸਮੇਂ ਯਾਦ ਕਰੀਂ।

*ਗੁਣ ਨਿਧਾਨ ਸੁਖ ਸਾਗਰ ਸੁਆਮੀ*
*ਜਲਿ ਥਲਿ ਮਹੀਅਲਿ ਸੋਈ ॥*

ਗੁਣਾਂ ਦਾ ਖ਼ਜ਼ਾਨਾ ਅੰਦਰ ਦੇ ਸੁੱਖ ਦੇਣ ਵਾਲਾ ਮੇਰਾ ਵਾਹਿਗੁਰੂ ਪਾਣੀ ਵਿੱਚ, ਧਰਤੀ ਵਿੱਚ, ਪਾਤਾਲ ਵਿੱਚ ਹਰ ਥਾਂ 'ਤੇ ਆਪ ਰਲਿਆ ਹੋਇਆ ਹੈ।

*ਜਨ ਨਾਨਕ ਪ੍ਰਭ ਕੀ ਸਰਣਾਈ*
*ਤਿਸੁ ਬਿਨੁ ਅਵਰੁ ਨ ਕੋਈ ॥ ੩॥*

ਧੰਨ ਗੁਰੂ ਅਰਜਨ ਦੇਵ ਜੀ ਕਹਿ ਰਹੇ ਹਨ ਕਿ ਦਾਸ ਨਾਨਕ ਉਸ ਪ੍ਰਮਾਤਮਾ ਦੀ ਸ਼ਰਨ ਵਿੱਚ ਗਿਆ ਜਿਸ ਵਰਗਾ ਹੋਰ ਇਸ ਸੰਸਾਰ 'ਤੇ ਕੋਈ ਨਹੀਂ।

*ਮੇਰਾ ਘਰੁ ਬਨਿਆ ਬਨੁ ਤਾਲੁ ਬਨਿਆ*
*ਪ੍ਰਭ ਪਰਸੇ ਹਰਿ ਰਾਇਆ ਰਾਮ ॥*

ਮੇਰਾ ਸੋਹਣਾ ਘਰ ਬਣ ਗਿਆ, ਸੋਹਣਾ ਬਾਗ਼ ਬਣ ਗਿਆ ਤੇ ਸੋਹਣਾ ਤਾਲਾਬ ਬਣ ਗਿਆ ਜਦੋਂ ਪਿਆਰੇ ਪ੍ਰਭੂ ਦੀ ਅੰਦਰ ਸਪਰਸ਼ਤਾ ਹੋਈ।

*ਮੇਰਾ ਮਨੁ ਸੋਹਿਆ ਮੀਤ ਸਾਜਨ ਸਰਸੇ*
*ਗੁਣ ਮੰਗਲ ਹਰਿ ਗਾਇਆ ਰਾਮ ॥*

ਤਨ ਸੋਹਣਾ ਬਣ ਗਿਆ। ਜਿਹੜੇ ਮਿੱਤਰ ਸਨ ਸਾਰੇ ਰੱਸ ਨਾਲ ਭਰੇ ਗਏ। ਕਿਉਂ ? ਉਹਨਾਂ ਨੇ ਪ੍ਰਮਾਤਮਾ ਦੇ ਮੰਗਲਮਈ ਗੁਣ ਗਾਏ।

*ਗੁਣ ਗਾਇ ਪ੍ਰਭੂ ਧਿਆਇ ਸਾਚਾ ਸਗਲ ਇਛਾ ਪਾਈਆ ॥*

ਉਸ ਪਰੀਪੂਰਨ ਪ੍ਰਮਾਤਮਾ ਦੇ ਗੁਣ ਗਾਏ, ਜਿਹੜਾ ਸੁੱਖਾਂ ਦਾ ਦਾਤਾ ਹੈ। ਗੁਣ ਗਾ ਗਾ ਕੇ ਜਿੰਨੀਆਂ ਮਨ ਦੀਆਂ ਇੱਛਾਵਾਂ ਸਨ, ਉਸਦੇ ਗੁਣ ਗਾ ਕੇ ਇੱਛਾਵਾਂ ਪੂਰੀਆਂ ਹੋ ਗਈਆਂ।

*ਗੁਰ ਚਰਣ ਲਾਗੇ ਸਦਾ ਜਾਗੇ ਮਨਿ ਵਜੀਆ ਵਾਧਾਈਆ ॥*

ਗੁਰੂ ਜੀ ਦੇ ਚਰਨਾਂ ਨਾਲ ਲੱਗ ਗਏ, ਚੰਗੇ ਭਾਗਾਂ ਵਾਲੇ ਹੋ ਗਏ। ਹਜ਼ੂਰ ਨੇ ਅੱਜ ਫੁਰਮਾਇਆ ਹੈ ਕਿ ਵੱਡਿਆਂ ਭਾਗਾਂ ਵਾਲਿਆਂ ਨੇ ਪ੍ਰਮਾਤਮਾ ਦਾ ਸਿਮਰਨ ਕੀਤਾ ਤੇ ਉਹਨਾਂ ਦੇ ਅੰਦਰ ਨੂੰ ਸਕੂਨ ਮਿਲਿਆ।

*ਕਰੀ ਨਦਰਿ ਸੁਆਮੀ ਸੁਖਹ ਗਾਮੀ ਹਲਤੁ ਪਲਤੁ ਸਵਾਰਿਆ ॥*

ਉਸ ਸੁੱਖਾਂ ਦੇ ਦਾਤੇ ਨੇ ਆਪਣੀ ਨਦਰ ਕੀਤੀ, ਲੋਕ ਵੀ ਸਵਾਰ ਦਿੱਤਾ ਤੇ ਪਰਲੋਕ ਵੀ ਸਵਾਰ ਦਿੱਤਾ।

*ਬਿਨਵੰਤਿ ਨਾਨਕ ਨਿਤ ਨਾਮੁ ਜਪੀਐ*
*ਜੀਉ ਪਿੰਡੁ ਜਿਨਿ ਧਾਰਿਆ ॥ ੪॥*

ਧੰਨ ਗੁਰੂ ਨਾਨਕ ਸਾਹਿਬ ਜੀ ਦੀ ਜੋਤ ਗੁਰੂ ਅਰਜਨ ਦੇਵ ਜੀ ਕਹਿ ਰਹੇ ਹਨ ਕਿ ਨਿੱਤ ਨਾਮ ਜੱਪ, ਸਿਮਰਨ ਕਰ। ਜਿਸ ਪ੍ਰਮਾਤਮਾ ਨੇ ਤੈਨੂੰ ਜਿੰਦ ਦਿੱਤੀ ਹੈ, ਤੇਰੇ ਪਿੰਡ ਨੂੰ ਟਿਕਾਇਆ ਹੈ, ਤੇਰੇ ਸੁਆਸਾਂ ਨੂੰ ਟਿਕਾਇਆ ਹੈ, ਉਸ ਨੂੰ ਜੱਪ। ਆਪਣੇ ਅੰਤਰ ਆਤਮੇ ਜੁੜ। ਹਰਿਮੰਦਰ ਸਾਹਿਬ ਸਿਰਫ ਪ੍ਰਮਾਤਮਾ ਦੀ ਬੰਦਗੀ, ਪ੍ਰਮਾਤਮਾ ਦੀ ਕੀਰਤੀ ਲਈ ਸਾਨੂੰ ਬਖ਼ਸ਼ਿਆ ਹੈ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

*ਵਾਹਿਗੁਰੂ ਜੀ ਕਾ ਖਾਲਸਾ ॥*
*ਵਾਹਿਗੁਰੂ ਜੀ ਕੀ ਫਤਹਿ ॥*

# ਸੁਖ ਸੋਹਿਲੜਾ ਹਰਿ ਧਿਆਵਹੁ

## ਰਾਗੁ ਸੂਹੀ ਛੰਤ ਮਹਲਾ ੩ ਘਰੁ ੨

*ੴ ਸਤਿਗੁਰ ਪ੍ਰਸਾਦਿ ॥*
*ਸੁਖ ਸੋਹਿਲੜਾ ਹਰਿ ਧਿਆਵਹੁ ॥*
*ਗੁਰਮੁਖਿ ਹਰਿ ਫਲੁ ਪਾਵਹੁ ॥*
*ਗੁਰਮੁਖਿ ਫਲੁ ਪਾਵਹੁ ਹਰਿ ਨਾਮੁ ਧਿਆਵਹੁ*
*ਜਨਮ ਜਨਮ ਕੇ ਦੂਖ ਨਿਵਾਰੇ ॥*
*ਬਲਿਹਾਰੀ ਗੁਰ ਅਪਣੇ ਵਿਟਹੁ ਜਿਨਿ ਕਾਰਜ ਸਭਿ ਸਵਾਰੇ ॥*
*ਹਰਿ ਪ੍ਰਭੁ ਕ੍ਰਿਪਾ ਕਰੇ ਹਰਿ ਜਾਪਹੁ ਸੁਖ ਫਲ ਹਰਿ ਜਨ ਪਾਵਹੁ ॥*
*ਨਾਨਕੁ ਕਹੈ ਸੁਣਹੁ ਜਨ ਭਾਈ*
*ਸੁਖ ਸੋਹਿਲੜਾ ਹਰਿ ਧਿਆਵਹੁ ॥ ੧॥*
*ਸੁਣਿ ਹਰਿ ਗੁਣ ਭੀਨੇ ਸਹਜਿ ਸੁਭਾਏ ॥*
*ਗੁਰਮਤਿ ਸਹਜੇ ਨਾਮੁ ਧਿਆਏ ॥*
*ਜਿਨ ਕਉ ਧੁਰਿ ਲਿਖਿਆ ਤਿਨੁ ਗੁਰੁ ਮਿਲਿਆ*
*ਤਿਨ ਜਨਮ ਮਰਣ ਭਉ ਭਾਗਾ ॥*
*ਅੰਦਰਹੁ ਦੁਰਮਤਿ ਦੂਜੀ ਖੋਈ ਸੋ ਜਨੁ ਹਰਿ ਲਿਵ ਲਾਗਾ ॥*
*ਜਿਨ ਕਉ ਕ੍ਰਿਪਾ ਕੀਨੀ ਮੇਰੈ ਸੁਆਮੀ*
*ਤਿਨ ਅਨਦਿਨੁ ਹਰਿ ਗੁਣ ਗਾਏ ॥*
*ਸੁਣਿ ਮਨ ਭੀਨੇ ਸਹਜਿ ਸੁਭਾਏ ॥ ੨॥*
*ਜੁਗ ਮਹਿ ਰਾਮ ਨਾਮੁ ਨਿਸਤਾਰਾ ॥*
*ਗੁਰ ਤੇ ਉਪਜੈ ਸਬਦੁ ਵੀਚਾਰਾ ॥*
*ਗੁਰ ਸਬਦੁ ਵੀਚਾਰਾ ਰਾਮ ਨਾਮੁ ਪਿਆਰਾ*
*ਜਿਸੁ ਕਿਰਪਾ ਕਰੇ ਸੁ ਪਾਏ ॥*
*ਸਹਜੇ ਗੁਣ ਗਾਵੈ ਦਿਨੁ ਰਾਤੀ ਕਿਲਵਿਖ ਸਭਿ ਗਵਾਏ ॥*
*ਸਭੁ ਕੋ ਤੇਰਾ ਤੂ ਸਭਨਾ ਕਾ ਹਉ ਤੇਰਾ ਤੂ ਹਮਾਰਾ ॥*
*ਜੁਗ ਮਹਿ ਰਾਮ ਨਾਮੁ ਨਿਸਤਾਰਾ ॥ ੩॥*

*ਸਾਜਨ ਆਇ ਵੁਠੇ ਘਰ ਮਾਹੀ ॥*
*ਹਰਿ ਗੁਣ ਗਾਵਹਿ ਤ੍ਰਿਪਤਿ ਅਘਾਹੀ ॥*
*ਹਰਿ ਗੁਣ ਗਾਇ ਸਦਾ ਤ੍ਰਿਪਤਾਸੀ ਫਿਰਿ ਭੂਖ ਨ ਲਾਗੈ ਆਏ ॥*
*ਦਹ ਦਿਸਿ ਪੂਜ ਹੋਵੈ ਹਰਿ ਜਨ ਕੀ ਜੋ ਹਰਿ ਹਰਿ ਨਾਮੁ ਧਿਆਏ ॥*
*ਨਾਨਕ ਹਰਿ ਆਪੇ ਜੋੜਿ ਵਿਛੋੜੇ ਹਰਿ ਬਿਨੁ ਕੋ ਦੂਜਾ ਨਾਹੀ ॥*
*ਸਾਜਨ ਆਇ ਵੁਠੇ ਘਰ ਮਾਹੀ ॥ ੪॥ ੧॥*

*(ਅੰਗ ੭੬੭)*

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ ! ਵਾਹਿਗੁਰੂ ਜੀ ਕਾ ਖਾਲਸਾ।। ਵਾਹਿਗੁਰੂ ਜੀ ਕੀ ਫਤਹਿ।।

ਅੱਜ ਦਾ ਇਹ ਅੰਮ੍ਰਿਤ ਬਚਨ ਰਾਗ ਸੂਹੀ ਦੇ ਅੰਦਰ ਤੀਸਰੇ ਗੁਰਦੇਵ ਗੁਰੂ ਅਮਰਦਾਸ ਪਾਤਿਸ਼ਾਹ ਜੀ ਦੀ ਮੁਬਾਰਕ ਰਸਨਾ ਤੋਂ ਉਚਾਰਨ ਕੀਤਾ ਹੋਇਆ ਹੈ। ਅੱਜ ਦਾ ਇਹ ਪਾਵਨ ਪਵਿੱਤਰ ਸ਼ਬਦ ਸਤਿਗੁਰੂ ਜੀ ਨੇ ਛੰਤ ਰੂਪ ਵਿੱਚ ਉਚਾਰਨ ਕੀਤਾ ਹੈ ਅਤੇ ਇਸ ਛੰਤ ਦੇ ਅੰਦਰ ਹਜ਼ੂਰ ਨੇ ਚਾਰ ਪਦਿਆਂ ਦੇ ਰੂਪ ਵਿੱਚ ਬਖ਼ਸ਼ਿਸ਼ ਕੀਤੀ ਹੈ। ਗੁਰੂ ਅਮਰਦਾਸ ਸੱਚੇ ਪਾਤਿਸ਼ਾਹ ਜੀ ਨੇ ਉਸ ਪਰੀਪੂਰਨ ਪ੍ਰਮਾਤਮਾ ਦੀ ਖ਼ੁਸ਼ੀ ਦੇ ਗੀਤ ਤੋਂ ਸ਼ੁਰੂ ਕਰਕੇ ਤੇ ਵਾਹਿਗੁਰੂ ਸੱਜਣ ਦਾ ਹਿਰਦੇ ਘਰ ਵਿੱਚ ਆਉਣ ਤੱਕ ਇਸ ਪਾਵਨ ਪਵਿੱਤਰ ਸ਼ਬਦ ਵਿੱਚ ਹਜ਼ੂਰ ਨੇ ਆਪਣੀ ਅੰਮ੍ਰਿਤ ਰਸਨਾ ਤੋਂ ਇਹ ਬਖ਼ਸ਼ਿਸ਼ ਕੀਤੀ ਹੈ।

*ਰਾਗੁ ਸੂਹੀ ਛੰਤ ਮਹਲਾ ੩ ਘਰੁ ੨*
*ੴ ਸਤਿਗੁਰ ਪ੍ਰਸਾਦਿ ॥*
*ਸੁਖ ਸੋਹਿਲੜਾ ਹਰਿ ਧਿਆਵਹੁ ॥*

ਧੰਨ ਗੁਰੂ ਅਮਰਦਾਸ ਮਹਾਰਾਜ ਜੀ ਨੇ ਆਰੰਭਕ ਬਚਨ ਜੋ ਉਚਾਰਨ ਕੀਤੇ ਹਨ, ਉਸ ਵਿੱਚ ਫੁਰਮਾਇਆ ਹੈ -

*ਸੁਖ ਸੋਹਿਲੜਾ ਹਰਿ ਧਿਆਵਹੁ ॥*

ਬਾਣੀ ਵਿੱਚ ਬਹੁਤ ਵਾਰੀ ਆਇਆ ਹੈ ਸੋਹਿਲਾ। ਇਥੇ ਹਜ਼ੂਰ ਨੇ ਸ਼ਬਦ ਵਰਤਿਆ ਹੈ ਸੋਹਿਲੜਾ। ਸੋਹਿਲੇ ਦਾ ਅੱਖਰੀ ਅਰਥ ਹੈ ਖ਼ੁਸ਼ੀ ਦਾ ਗੀਤ। ਕਿਸੇ ਦੇ ਆਉਣ ਤੋਂ ਪਹਿਲਾਂ ਗਾਇਆ ਹੋਇਆ ਗੀਤ ਤੇ ਕਿਸੇ ਦੇ ਘਰ ਆਉਣ ਤੋਂ ਬਾਅਦ ਗਾਇਆ ਹੋਇਆ ਗੀਤ। ਜਿਵੇਂ ਕਿਸੇ ਬੱਚੇ ਦੀ ਕੋਈ ਸ਼ਾਦੀ ਕਰਦਾ ਹੈ

ਤਾਂ ਸਾਡੇ ਸਮਾਜ ਦੀ ਇੱਕ ਰਸਮ ਹੈ ਕਿ ਜਦੋਂ ਬੱਚੇ ਦਾ ਵਿਆਹ ਹੁੰਦਾ ਹੈ, ਤਾਂ ਉਸ ਦੇ ਵਿਆਹ ਤੋਂ ਪਹਿਲਾਂ ਵੀ ਬੀਬੀਆਂ ਇਕੱਠੀਆਂ ਹੋ ਕੇ ਸੁਹਾਗ ਦੇ ਗੀਤ ਗਾਉਂਦੀਆਂ ਹਨ ਤੇ ਜਦੋਂ ਉਹ ਬੱਚਾ ਵਿਆਹ ਕੇ ਆਪਣੀ ਜੀਵਨ ਸਾਥਣ ਨੂੰ ਘਰ ਲੈ ਕੇ ਆਉਂਦਾ ਹੈ ਤਾਂ ਘਰ ਆਈ ਹੋਈ ਉਸ ਸੁਹਾਗਣ ਨੂੰ ਦੇਖ ਕੇ ਫਿਰ ਖ਼ੁਸ਼ੀ ਦੇ ਗੀਤ ਗਾਏ ਜਾਂਦੇ ਹਨ।

ਗੁਰੂ ਨਾਨਕ ਸਾਹਿਬ ਜੀ ਦੀ ਜੋਤ ਨੇ ਸੰਸਾਰ ਦੇ ਮੰਗਲਮਈ ਗੀਤਾਂ ਤੋਂ ਉੱਪਰ ਉਠਾ ਕੇ ਸਾਨੂੰ ਪ੍ਰਮਾਤਮਾ ਦੇ ਆਉਣ ਤੋਂ ਪਹਿਲਾਂ ਵੀ ਖ਼ੁਸ਼ੀ ਦਾ ਗੀਤ ਗਾਉਣ ਲਈ ਕਿਹਾ ਤੇ ਜਿਸ ਦਿਨ ਪ੍ਰਮਾਤਮਾ ਆ ਜਾਏ ਉਸ ਦਿਨ ਵੀ ਖ਼ੁਸ਼ੀ ਦਾ ਗਤੀ ਗਾ। ਸਤਿਗੁਰੂ ਜੀ ਨੇ ਇੱਕ ਕ੍ਰਿਪਾਲਤਾ ਸਾਡੇ ਉੱਪਰ ਕੀਤੀ ਹੈ ਕਿ ਸੋਹਿਲਾ ਮਿਲਾਪ ਤੋਂ ਪਹਿਲਾਂ ਗਾਇਆ ਜਾਂਦਾ ਹੈ ਤੇ ਸੋਹਿਲਾ ਖ਼ੁਸ਼ੀ ਦਾ ਗੀਤ ਮਿਲਣ ਤੋਂ ਬਾਅਦ ਵੀ ਗਾਇਆ ਜਾਂਦਾ ਹੈ। ਹਜ਼ੂਰ ਨੇ ਗਾਉਣ ਦੀ ਬਾਣੀ ਵਿੱਚ ਬਹੁਤ ਵਾਰੀ ਸਾਨੂੰ ਹਿਦਾਇਤ ਕੀਤੀ ਹੈ। ਇਸ ਦੁਨੀਆਂ ਵਿੱਚ ਹਰ ਬੰਦਾ ਕਿਸੇ ਨਾ ਕਿਸੇ ਦਾ ਸੋਹਿਲਾ ਗਾਉਂਦਾ ਹੈ। ਭਾਵੇਂ ਅਸੀਂ ਇਸ ਸ਼ਬਦ ਨੂੰ ਇਸ ਤਰ੍ਹਾਂ ਵੀ ਅੱਜ ਕੱਲ ਜੋੜ ਚੁੱਕੇ ਹਾਂ ਕਿ ਜਦੋਂ ਕਿਸੇ ਦੇ ਸਰੀਰ ਦਾ ਅੰਤ ਹੋਵੇ ਜਾਂ ਕਿਸੇ ਦੀ ਮੌਤ ਦੀ ਗੱਲ ਕਰੀਏ ਤਾਂ ਸਾਡੀ ਜ਼ਬਾਨ ਤੋਂ ਹਮੇਸ਼ਾਂ ਸ਼ਬਦ ਨਿਕਲਦਾ ਹੈ ਕਿ ਇਸ ਬੰਦੇ ਦਾ ਹੁਣ ਸੋਹਿਲਾ ਪੜ੍ਹਿਆ ਹੀ ਜਾਣਾ ਹੈ। ਮਤਲਬ ਇਹ ਕਿ ਇਸ ਦਾ ਅੰਤ ਹੋ ਜਾਣਾ ਹੈ। ਕੁਝ ਅਜਿਹੇ ਹਨ ਜਿਹੜੇ ਪ੍ਰਮਾਤਮਾ ਦੇ ਸੋਹਿਲੇ ਗਾਉਂਦੇ ਹਨ, ਜਿਹੜੇ ਵਾਹਿਗੁਰੂ ਜੀ ਦੇ ਪ੍ਰੇਮ ਵਿੱਚ ਭਿੱਜ ਕੇ ਸੋਹਿਲੇ ਗਾਉਂਦੇ ਹਨ, ਪਰ ਦੁਨੀਆਂ ਦੇ ਕੁੱਝ ਬੰਦੇ ਅਜਿਹੇ ਹਨ ਜਿਹੜੇ ਪ੍ਰਮਾਤਮਾ ਦਾ ਸੋਹਿਲਾ ਗਾਉਣ ਦੀ ਥਾਂ ਕੇਵਲ ਦੁਨੀਆਂ ਦੇ ਬੰਦਿਆਂ ਦੇ ਸੋਹਿਲੇ ਗਾਉਂਦੇ ਹਨ। ਇਸ ਨੂੰ ਬਾਬਾ ਫ਼ਰੀਦ ਜੀ ਨੇ ਆਪਣੀ ਰਚਨਾ ਵਿੱਚ ਇਸ ਪ੍ਰਕਾਰ ਦਰਜ ਕੀਤਾ ਹੈ-

*ਫਰੀਦਾ ਦੁਨੀ ਵਜਾਈ ਵਜਦੀ*

ਇਹ ਦੁਨੀਆਂ ਇੱਕ ਵਾਜਾ ਹੈ। ਜਿਵੇਂ ਸਾਜ਼ ਨਾਲ ਕੀਰਤਨ ਕੀਤਾ ਗਿਆ ਤੇ ਕੀਰਤਨੀਏ ਗੁਰਸਿੱਖ ਆਪਣੀ ਮਰਜ਼ੀ ਨਾਲ ਸਾਜ਼ ਦੀਆਂ ਸੁਰਾਂ ਨੂੰ ਦਬਾਉਂਦੇ ਹਨ। ਜਿਹੜੀ ਸੁਰ ਨੂੰ ਦਬਾਉਣਗੇ, ਹਾਰਮੋਨੀਅਮ ਨੂੰ ਹਵਾ ਦੇਣ ਨਾਲ ਉਸ ਵਿੱਚੋਂ ਉਸੇ ਸੁਰ ਦੀ ਆਵਾਜ਼ ਨਿਕਲੇਗੀ। ਜਿਉਂ ਜਿਉਂ ਉਹਨਾਂ ਦੀਆਂ ਉਂਗਲਾਂ ਹਾਰਮੋਨੀਅਮ ਦੇ ਵਾਜੇ ਦੇ ਸੁਰ ਉੱਪਰ ਦੌੜਦੀਆਂ ਹਨ ਤੇ ਜਿਸ ਸੁਰ ਨੂੰ ਦੱਬਣਗੇ ਉਸਦੀ ਆਵਾਜ਼ ਨਿਕਲਦੀ ਹੈ। ਕਹਿਣ ਲੱਗੇ, ਕੁਝ ਲੋਕ ਅਜਿਹੇ ਹਨ ਜਿਨ੍ਹਾਂ ਨੇ ਬੰਦਿਆਂ ਨੂੰ ਵਾਜੇ ਬਣਾਇਆ ਹੈ। ਆਪਣੇ ਆਪ ਉਹ

ਨਹੀਂ ਵੱਜਦੇ। ਜਿਸ ਸੁਰ ਉੱਪਰ ਉਹ ਹੱਥ ਰੱਖਦੇ ਹਨ, ਉਹ ਉਸ ਬੰਦੇ ਦੇ ਵਜਾਏ ਹੋਏ ਵੱਜਦੇ ਹਨ, ਆਪਣੀ ਮਰਜ਼ੀ ਨਾਲ ਨਹੀਂ। ਜਿਸ ਦੇ ਸਿਰ ਉੱਪਰ ਪ੍ਰਮਾਤਮਾ ਦਾ ਹੱਥ ਹੋਵੇ, ਫਿਰ ਉਹ ਬੰਦੇ ਦਾ ਵਜਾਇਆ ਹੋਇਆ ਨਹੀਂ ਵੱਜਦਾ। ਉਹ ਸੋਹਿਲੇ ਗਾਉਂਦਾ ਹੈ ਤੇ ਪ੍ਰਮਾਤਮਾ ਦਾ ਵਜਾਇਆ ਹੋਇਆ ਵੱਜਦਾ ਹੈ। ਸਾਹਿਬ ਨੇ ਕਿਹਾ -

*ਫਰੀਦਾ ਦੁਨੀ ਵਜਾਈ ਵਜਦੀ ਤੂੰ ਭੀ ਵਜਹਿ ਨਾਲਿ ॥*
*ਸੋਈ ਜੀਉ ਨ ਵਜਦਾ ਜਿਸੁ ਅਲਹੁ ਕਰਦਾ ਸਾਰ ॥*

*(ਅੰਗ ੧੩੮੩)*

ਜਿਸਦੇ ਸਿਰ ਉੱਪਰ ਪ੍ਰਮਾਤਮਾ ਖਲੋਤਾ ਹੈ, ਉਹ ਬੰਦਾ ਕਿਸੇ ਦੇ ਵਾਜਾ ਵਜਾਣ 'ਤੇ ਕਦੀ ਨਹੀਂ ਵੱਜਦਾ। ਗੁਰੂ ਅਮਰਦਾਸ ਜੀ ਕਹਿੰਦੇ ਹਨ-

*ਏਹੁ ਸੋਹਿਲਾ ਸਬਦੁ ਸੁਹਾਵਾ ॥*

ਕਹਿੰਦੇ ਹਨ, ਅਸਲ ਵਿੱਚ ਇਹ ਸੋਹਿਲਾ ਹੈ, ਸ਼ਬਦ ਨਾਲ ਸੋਹਣਾ ਲੱਗਦਾ ਹੈ। ਪ੍ਰਮਾਤਮਾ ਦਾ ਸ਼ਬਦ ਗਾਉਣਾ, ਪ੍ਰਮਾਤਮਾ ਦਾ ਕੀਰਤਨ ਕਰਨਾ ਇਹੀ ਤਾਂ ਉਸ ਦਾ ਸੋਹਿਲਾ ਹੈ। ਜਿਉਂ ਜਿਉਂ ਕੋਈ ਪ੍ਰਮਾਤਮਾ ਦੇ ਗੀਤ ਗਾਉਂਦਾ ਹੈ -

*ਏਹੁ ਸੋਹਿਲਾ ਸਬਦੁ ਸੁਹਾਵਾ ॥*
*ਸਬਦੋ ਸੁਹਾਵਾ ਸਦਾ ਸੋਹਿਲਾ ਸਤਿਗੁਰੂ ਸੁਣਾਇਆ ॥*
*ਏਹੁ ਤਿਨ ਕੈ ਮੰਨਿ ਵਸਿਆ ਜਿਨ ਧੁਰਹੁ ਲਿਖਿਆ ਆਇਆ ॥*

*(ਅੰਗ ੯੧੯)*

ਉਹਨਾਂ ਦੇ ਅੰਦਰ ਵੱਸਿਆ ਜਿਨ੍ਹਾਂ ਦੇ ਧੁਰ ਦਰਗਾਹ ਤੋਂ ਪ੍ਰਮਾਤਮਾ ਨੇ ਲੇਖ ਲਿਖ ਦਿੱਤੇ। ਫਿਰ ਇਹ ਗਾਈਏ ਕਿੱਥੇ ?

*ਏਹੁ ਸਾਚਾ ਸੋਹਿਲਾ ਸਾਚੈ ਘਰਿ ਗਾਵਹੁ ॥* *(ਅੰਗ ੯੨੨)*

ਹਜ਼ੂਰ ਨੇ ਕਿਹਾ, ਇਹ ਸ਼ਬਦ ਦਾ ਸੋਹਿਲਾ ਹੈ ਤੇ ਇਸ ਖ਼ੁਸ਼ੀ ਦੇ ਗੀਤ ਨੂੰ ਸਤਿਸੰਗਤ ਰੂਪੀ ਸੱਚੇ ਘਰ ਦੇ ਵਿੱਚ ਗਾਈਂ। ਫਿਰ ਜਦੋਂ ਕੋਈ ਪ੍ਰਮਾਤਮਾ ਨੂੰ ਆਪਣੇ ਅੰਤਰ ਆਤਮੇ ਤੋਂ ਗਾਉਂਦਾ ਹੈ ਤਾਂ ਗਾਉਣ ਵਾਲਾ ਇੱਕ ਦਿਨ ਉਸ ਦੇ ਵਿੱਚ ਅਭੇਦ ਹੋ ਜਾਂਦਾ ਹੈ।

ਗੁਰੂ ਨਾਨਕ ਸਾਹਿਬ ਜੀ ਦੀ ਜੋਤ ਧੰਨ ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ ਕਿ ਦੇਖ ਦੋ ਕੰਮ ਕਰੀਂ। ਇੱਕ ਤਾਂ ਆਪਣੇ ਕੰਨਾਂ ਨਾਲ ਪ੍ਰਮਾਤਮਾ ਦੇ

ਸੋਹਿਲੇ ਸੁਣ ਤੇ ਦੂਸਰਾ ਆਪਣੀ ਜ਼ਬਾਨ ਦੇ ਨਾਲ ਪ੍ਰਮਾਤਮ ਦੇ ਸੋਹਿਲੇ ਗਾ। ਅਸੀਂ ਬਚਨ ਪੜ੍ਹਦੇ ਹਾਂ -

*ਰੇ ਮਨ ਰਾਮ ਸਿਉ ਕਰਿ ਪ੍ਰੀਤਿ ॥*

ਹੇ ਮੇਰੇ ਮਨਾ! ਪ੍ਰਮਾਤਮਾ ਨਾਲ ਪ੍ਰੀਤ ਕਰ। ਸੱਚੇ ਪਾਤਿਸ਼ਾਹ! ਉਸ ਨਾਲ ਪ੍ਰੀਤ ਕਰਨ ਦਾ ਢੰਗ ਕਿਹੜਾ ਹੈ ? ਕਹਿਣ ਲੱਗੇ, ਉਸਦਾ ਵਸੀਲਾ ਹੈ -

*ਸ੍ਰਵਨ ਗੋਬਿੰਦ ਗੁਨੁ ਸੁਨਉ ਅਰੁ ਗਾਉ ਰਸਨਾ ਗੀਤਿ ॥*

*(ਅੰਗ ੬੩੧)*

ਕਹਿਣ ਲੱਗੇ ਆਪਣੀ ਰਸਨਾ ਤੋਂ ਉਸਦੇ ਗੀਤ ਗਾ ਤੇ ਕੰਨਾਂ ਨਾਲ ਪ੍ਰਮਾਤਮਾ ਦੇ ਗੀਤ ਸੁਣ। ਗੁਰੂ ਤੇਗ਼ ਬਹਾਦਰ ਜੀ ਨੇ ਦੂਜਾ ਬਚਨ ਕੀਤਾ। ਦੇਖੋ, ਇਸ ਭਵ ਸਾਗਰ ਤੋਂ ਪਾਰ ਹੋਣ ਲਈ ਧਰਮ ਦੀ ਦੁਨੀਆਂ ਵਿੱਚ ਲੋਕ ਅਨੇਕਾਂ ਤਰ੍ਹਾਂ ਦੇ ਕਰਮ ਕਰਦੇ ਹਨ। ਕੋਈ ਬੰਦਾ ਤੀਰਥ ਇਸ਼ਨਾਨ ਕਰ ਰਿਹਾ ਹੈ। ਕੋਈ ਇਨਸਾਨ ਹੱਠ ਯੋਗ ਕਰ ਰਿਹਾ ਹੈ। ਕੋਈ ਇਨਸਾਨ ਮੋਹ ਦੀਆਂ ਤੰਦਾਂ ਤੋਂ ਉੱਪਰ ਉੱਠਣ ਲਈ ਇਸ ਸਾਰੀ ਧਰਤੀ ਦਾ ਭਰਮਨ ਕਰ ਰਿਹਾ ਹੈ। ਪਰ ਧੰਨ ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ ਕਿ ਜੇ ਕਿਸੇ ਨੇ ਇਸ ਭਵ ਸਾਗਰ ਤੋਂ ਤਰਨਾ ਹੈ ਤਾਂ ਉਹ ਇਸ ਇੱਕ ਨੁਕਤੇ ਨੂੰ ਚੰਗੀ ਤਰ੍ਹਾਂ ਸਮਝ ਲਵੇ। ਸਾਹਿਬ ਨੇ ਫ਼ੁਰਮਾਇਆ ਹੈ -

*ਜਗਤ ਮੈ ਝੂਠੀ ਦੇਖੀ ਪ੍ਰੀਤਿ ॥*
*ਅਪਨੇ ਹੀ ਸੁਖ ਸਿਉ ਸਭ ਲਾਗੇ ਕਿਆ ਦਾਰਾ ਕਿਆ ਮੀਤ ॥*

*(ਅੰਗ ੫੩੬)*

ਹਜ਼ੂਰ ਨੇ ਕਿਹਾ ਕਿ ਇਸ ਦੁਨੀਆਂ ਵਿੱਚ ਜਿੰਨੀ ਵੀ ਅਸੀਂ ਪ੍ਰੀਤ ਦੇਖਦੇ ਹਾਂ ਇਹ ਪ੍ਰੀਤ ਤਕਰੀਬਨ ਝੂਠ ਦੀਆਂ ਨੀਹਾਂ ਉੱਪਰ ਖਲੋਤੀ ਹੈ। ਪਿਆਰਿਉ! ਜਿਸ ਦੀਆਂ ਨੀਹਾਂ ਹੀ ਕੱਚੀਆਂ ਹੋਣ, ਉਹ ਇਮਾਰਤ ਕਿੰਨੀ ਕੁ ਉੱਚੀ ਉੱਠ ਸਕੇਗੀ।

*ਜਗਤ ਮੈ ਝੂਠੀ ਦੇਖੀ ਪ੍ਰੀਤਿ ॥*
*ਅਪਨੇ ਹੀ ਸੁਖ ਸਿਉ ਸਭ ਲਾਗੇ*
*ਕਿਆ ਦਾਰਾ ਕਿਆ ਮੀਤ ॥ ੧॥ ਰਹਾਉ॥*
*ਮੇਰਉ ਮੇਰਉ ਸਭੈ ਕਹਤ ਹੈ ਹਿਤ ਸਿਉ ਬਾਧਿਓ ਚੀਤ ॥*
*ਅੰਤਿ ਕਾਲਿ ਸੰਗੀ ਨਹ ਕੋਊ ਇਹ ਅਚਰਜ ਹੈ ਰੀਤਿ ॥ ੧॥*

*(ਅੰਗ ੫੩੬)*

ਸਾਰੇ ਕਹਿੰਦੇ ਹਨ ਮੇਰਾ, ਪਰ ਜਿੰਨੇ ਵੀ ਮੇਰਾ ਕਹਿੰਦੇ ਹਨ, ਇਹਨਾਂ ਵਿੱਚ ਬਹੁਤਾਤ ਉਹਨਾਂ ਦੀ ਹੈ ਜਿਹੜੇ ਸਾਡੇ ਸੁੱਖ ਕਰਕੇ, ਸਾਡੇ ਧਨ ਕਰਕੇ, ਸਾਡੀ ਦੁਨੀਆਂ ਵਿੱਚ ਵੱਧਦੀ ਹੋਈ ਸ਼ੋਭਾ ਕਰਕੇ ਕਹਿੰਦੇ ਹਨ ਕਿ ਇਹ ਮੇਰਾ ਆਪਣਾ ਹੈ। ਤੁਸੀਂ ਜੀਵਨ ਵਿੱਚ ਤਜਰਬਾ ਕਰਕੇ ਦੇਖੋ। ਜਿਸ ਦਿਨ ਇਨਸਾਨ ਨੂੰ ਕਿਤੇ ਘਾਟਾ ਪੈ ਜਾਏ, ਮਨੁੱਖ ਦਾ ਦੀਵਾਲਾ ਨਿਕਲ ਜਾਏ ਤਾਂ ਜਿਹੜੇ ਅੱਤ ਦੇ ਨਜ਼ਦੀਕ ਦੇ ਖ਼ੂਨ ਦੇ ਰਿਸ਼ਤੇ ਹਨ, ਉਹਨਾਂ ਨੂੰ ਜੇਕਰ ਕੋਈ ਪੁੱਛੇ ਕਿ ਕੀ ਫਲਾਨਾ ਬੰਦਾ ਤੁਹਾਡਾ ਰਿਸ਼ਤੇਦਾਰ ਹੈ ? ਉਹ ਨੇੜੇ ਦੇ ਵੀ ਕਹਿਣਗੇ ਕਿ ਹਾਂ, ਬਹੁਤ ਦੂਰ ਤੋਂ ਰਿਸ਼ਤੇਦਾਰੀ ਪੈਂਦੀ ਹੈ। ਸਾਡਾ ਕਦੀ ਉਹਨਾਂ ਨਾਲ ਆਉਣਾ ਜਾਣਾ ਨਹੀਂ। ਪਰ ਜਿਸ ਦਿਨ ਪ੍ਰਮਾਤਮਾ ਧਨ ਦੇ ਦੇਵੇ, ਪੱਦਵੀ ਬਖ਼ਸ਼ ਦੇਵੇ, ਦੁਨੀਆਂ ਦੇ ਸੁੱਖ ਆਪ ਜੀ ਦੇ ਘਰ ਆ ਜਾਣ ਤਾਂ ਯਾਦ ਰੱਖਿਉ, ਉਸ ਦਿਨ ਕਈ ਪੀੜ੍ਹੀਆਂ ਦੀ ਦੂਰੀ ਵਾਲੇ ਵੀ ਲੋਕ ਕਹਿਣਗੇ, ਕੋਈ ਗੱਲ ਨਹੀਂ, ਇਹ ਬੰਦਾ ਤਾਂ ਘਰ ਦਾ ਹੈ, ਸਾਡਾ ਤਾਂ ਰਿਸ਼ਤਾ ਹੀ ਬੜਾ ਨੇੜੇ ਦਾ ਹੈ। ਸੁੱਖ ਹੈ ਤਾਂ ਹਰ ਰਿਸ਼ਤਾ ਨੇੜੇ ਹੈ, ਦੁੱਖ ਨੇੜੇ ਆ ਗਿਆ ਤਾਂ ਹਰ ਨੇੜੇ ਦਾ ਰਿਸ਼ਤਾ ਵੀ ਦੂਰੀ ਬਣਾ ਲੈਂਦਾ ਹੈ। ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ ਕਿ ਜਗਤ ਵਿੱਚ ਝੂਠੀ ਪ੍ਰੀਤ ਦੇਖੀ ਹੈ।

*ਮਨ ਮੂਰਖ ਅਜਹੂ ਨਹ ਸਮਝਤ*

ਮੂਰਖ ਮਨਾ! ਤੈਨੂੰ ਅਜੇ ਤੱਕ ਸਮਝ ਨਹੀਂ ਪਈ -

*ਸਿਖ ਦੈ ਹਾਰਿਓ ਨੀਤ ॥*

ਜੇ ਭਵ ਸਾਗਰ ਤੋਂ ਤਰਨਾ ਹੈ ਤਾਂ ਹਜ਼ੂਰ ਨੇ ਕਿਹਾ -

*ਨਾਨਕ ਭਉਜਲੁ ਪਾਰਿ ਪਰੈ ਜਉ ਗਾਵੈ ਪ੍ਰਭ ਕੇ ਗੀਤ ॥੨॥*

*(ਅੰਗ ੫੩੬)*

ਪਿਆਰਿਉ! ਗਾਇਆ ਇਸ ਕਰਕੇ ਜਾਂਦਾ ਹੈ ਕਿ ਪ੍ਰਮਾਤਮਾ ਰੀਝ ਜਾਏ। ਜੇ ਇਨਸਾਨ ਗਾਈ ਜਾ ਰਿਹਾ ਹੈ ਤੇ ਪ੍ਰਮਾਤਮਾ ਰੀਝਦਾ ਨਹੀਂ ਪਿਆ ਤਾਂ ਇਸ ਦਾ ਮਤਲਬ ਹੈ ਕਿ ਉਸ ਦੇ ਗਾਉਣ ਵਿੱਚ ਕੁੱਝ ਕਮੀ ਹੈ। ਜੇ ਗਾਇਕ ਆਪਣੇ ਧੁਰ ਅੰਦਰ ਤੋਂ ਗਾਏ ਤਾਂ ਸੁਣਨ ਵਾਲਾ ਸ੍ਰੋਤਾ ਵੀ ਆਪਣੇ ਧੁਰ ਅੰਦਰ ਤੋਂ ਸੁਣੇ।

ਦੁਨੀਆਂ ਵਿੱਚ ਅਨੇਕਾਂ ਗੀਤ ਅੱਜ ਗਾਏ ਜਾ ਰਹੇ ਹਨ। ਹਰ ਗੀਤ ਬੰਦੇ ਦੇ ਮਨ ਉੱਪਰ ਆਪਣਾ ਕੋਈ ਨਾ ਕੋਈ ਅਸਰ ਛੱਡਦਾ ਹੈ। ਜੇ ਦੁਨੀਆਂ ਦੇ ਗੀਤ ਹਨ ਤਾਂ ਉਹ ਸਾਡੇ ਅੰਦਰ ਵਾਸ਼ਨਾਵਾਂ ਦਾ ਅਸਰ ਛੱਡਦੇ ਹਨ ਤੇ ਜਿਹੜੇ

ਪ੍ਰਮਾਤਮਾ ਦੇ ਸ਼ਬਦ ਗਾਏ ਜਾਂਦੇ ਹਨ, ਅੰਦਰੋਂ ਜੁੜ ਕੇ ਕੋਈ ਗਾਏ ਤਾਂ ਸਾਡੇ ਮਨ ਉੱਤੇ ਰੂਹਾਨੀਅਤ ਦਾ ਅਸਰ ਛੱਡਦੇ ਹਨ।

ਇੱਕ ਮਹਾਂਪੁਰਖਾਂ ਨੇ ਬੜੀ ਸੋਹਣੀ ਇੱਕ ਉਦਹਾਰਨ ਦਿੱਤੀ ਸੀ ਦੁਨੀਆਂ ਦੇ ਗੀਤ ਸੁਣਨ ਵਾਲਿਆਂ ਲਈ। ਕਹਿਣ ਲੱਗੇ, ਇੱਕ ਵਾਰੀ ਕੋਈ ਵੇਸਵਾ, ਕੋਈ ਨਾਚੀ ਨੱਚਣ ਵਾਲੀ ਨਾਚ ਕਰਦੀ ਪਈ ਸੀ। ਉਸਨੇ ਪੈਰਾਂ ਵਿੱਚ ਘੁੰਗਰੂ ਬੰਨ੍ਹੇ ਤੇ ਨਾਲ ਜਿਹੜੇ ਉਸਦੇ ਸਾਥੀ ਸਨ, ਉਹ ਮਰਦੰਗ ਵਜਾਉਂਦੇ ਪਏ ਸਨ। ਮਰਦੰਗ ਦੀ ਆਵਾਜ਼ ਨਾਲ, ਮਰਦੰਗ ਦੀ ਰਿੱਧਮ ਨਾਲ ਉਹ ਔਰਤ ਪੈਰਾਂ ਵਿੱਚ ਪਾਏ ਹੋਏ ਘੁੰਗਰੂਆਂ ਨੂੰ ਜ਼ਮੀਨ ਉੱਪਰ ਪਰਤ ਪਰਤ ਕੇ ਪੈਰ ਮਾਰੇ ਤੇ ਜਦੋਂ ਘੁੰਗਰੂਆਂ ਦੀ ਆਵਾਜ਼ ਆਵੇ ਤਾਂ ਫਿਰ ਆਪਣੀ ਬਾਂਹ ਉਲਾਰ ਉਲਾਰ ਕੇ ਬੋਲੀਆਂ ਪਾਏ। ਭੀੜ ਬੜੀ ਇਕੱਠੀ ਸੀ। ਇੱਕ ਰੱਬ ਦਾ ਰੱਤਿਆ ਹੋਇਆ ਫ਼ਕੀਰ ਆਇਆ ਤੇ ਉਸਨੇ ਦੇਖਿਆ ਇਹ ਲੋਕ ਕਿਉਂ ਇਕੱਠੇ ਹੋਏ ਹਨ। ਉਸਨੇ ਅੱਗੇ ਵੱਧ ਕੇ ਦੇਖਿਆ ਤਾਂ ਨੱਚਣ ਵਾਲੀ ਨੱਚ ਰਹੀ ਸੀ। ਇੱਕ ਮਿੰਟ ਉਸਨੇ ਦੇਖਿਆ ਤੇ ਦੇਖਣ ਤੋਂ ਬਾਅਦ ਉਹ ਪਿੱਛੇ ਹੱਟ ਗਿਆ। ਕਿਸੇ ਨੌਜਵਾਨ ਨੇ ਉਸ ਫ਼ਕੀਰ ਨੂੰ ਮਜ਼ਾਕ ਕੀਤਾ। ਕਹਿਣ ਲੱਗਾ, ਬਾਬਾ! ਅਜੇ ਤਾਂ ਰੱਸ ਆਉਣਾ ਹੈ ਇਸ ਦੇ ਗਾਉਣ ਦਾ, ਇਸ ਦੇ ਨੱਚਣ ਦਾ, ਤੂੰ ਹੁਣੇ ਤੁਰ ਚੱਲਿਆ ਹੈਂ। ਫ਼ਕੀਰ ਨੇ ਕਿਹਾ, ਮੈਂ ਤਾਂ ਇੱਕ ਮਿੰਟ ਵੀ ਬਰਦਾਸ਼ਤ ਨਹੀਂ ਕਰ ਸਕਦਾ। ਤੁਹਾਡਾ ਕੰਮ ਹੈ, ਤੁਸੀਂ ਸੁਣੋ। ਉਹ ਨੌਜਵਾਨ ਕਹਿੰਦਾ ਹੈ ਕਿ ਪੈਰ ਹਿਲਾਉਂਦੀ ਹੈ ਨੱਚਣ ਵਾਲੀ ਤਾਂ ਘੁੰਗਰੂਆਂ ਦੀ ਆਵਾਜ਼ ਸੁਣਾਈ ਦਿੰਦੀ ਹੈ। ਜਦੋਂ ਬਾਂਹ ਉਲਾਰ ਕੇ ਬੋਲੀਆਂ ਪਾਉਂਦੀ ਹੈ ਤਾਂ ਲੰਘਦੇ ਬੰਦੇ ਰੁੱਕ ਜਾਂਦੇ ਹਨ, ਪਰ ਤੂੰ ਕਿਉਂ ਤੁਰ ਚੱਲਿਆ ਹੈਂ ? ਉਸ ਫ਼ਕੀਰ ਨੇ ਕਿਹਾ, ਮੇਰੇ ਕੋਲੋਂ ਲਾਹਨਤਾਂ ਨਹੀਂ ਸੁਣੀਆਂ ਜਾਂਦੀਆਂ। ਕਹਿਣ ਲੱਗਾ ਲਾਹਨਤਾਂ ? ਫ਼ਕੀਰ ਨੇ ਕਿਹਾ ਦੇਖ ਇਹ ਜਿਹੜਾ ਮਰਦੰਗ ਵੱਜਦਾ ਹੈ, ਇਸਦੇ ਵਿੱਚੋਂ ਕਿਹੜੀ ਆਵਾਜ਼ ਆ ਰਹੀ ਹੈ ? ਕਹਿਣ ਲੱਗਾ ਮੈਨੂੰ ਸਮਝ ਨਹੀਂ ਪਈ। ਫ਼ਕੀਰ ਕਹਿੰਦਾ ਹੈ ਕਿ ਧਿਆਨ ਨਾਲ ਸੁਣ। ਮਿਰਦੰਗ ਵਿੱਚੋਂ ਆਵਾਜ਼ ਨਿਕਲਦੀ ਪਈ ਹੈ - ਧਿੱਰਕਾਰ ਧਿੱਰਕਾਰ ਧਿੱਰਕਾਰ। ਕਹਿਣ ਲੱਗੇ ਕਦੀ ਪੈਰਾਂ ਵਿੱਚ ਵੱਜਦੇ ਹੋਏ ਘੁੰਗਰੂਆਂ ਦੀ ਧੁਨੀ ਸੁਣ ਤੇ ਘੁੰਗਰੂ ਕਹਿੰਦੇ ਪਏ ਹਨ - ਕਿਨਕੋ ਕਿਨਕੋ ਤੇ ਜਦੋਂ ਬਾਂਹ ਉਲਾਰ ਕੇ ਬੋਲੀ ਪਾਉਂਦੀ ਹੈ ਤਾਂ ਹੱਥ ਕਰਕੇ ਕਹਿੰਦੀ ਹੈ ਕਿ ਜਿਹੜੇ ਦੇਖਣ ਆਏ ਨੇ ਇਨਕੋ ਇਨਕੋ ਇਨਕੋ। ਕਹਿਣ ਲੱਗਾ ਮੇਰੇ ਕੋਲੋਂ ਤਾਂ ਇਹ ਲਾਹਨਤ ਲਈ ਨਹੀਂ ਜਾਂਦੀ, ਮੈਂ ਚਲਿਆ ਹਾਂ। ਉਸ ਦਾ ਕਬਿੱਤ ਹੈ-

*ਸ਼ੁਭ ਕਾਜ ਕੋ ਛੋਡ ਅਕਾਜ ਕਰੇ*
*ਕਛੂ ਲਾਜ ਨਾ ਆਵਤ ਹੈ ਇਨਕੋ।*

ਚੰਗੇ ਕੰਮਾਂ ਨੂੰ ਛੱਡ ਕੇ ਲੋਕ ਭੈੜੇ ਕੰਮ ਕਰਦੇ ਪਏ ਹਨ।

*ਮਿਰਦੰਗ ਤਿਨਹੇਂ ਧ੍ਰਿਗ ਧ੍ਰਿਗ ਕਹੇ ਸੁਲਤਾਨ ਕਹੇ ਕਿਨਕੋ।*
*ਬਾਂਹ ਉਲਾਰ ਕੇ ਨਾਰ ਕਹੇ ਇਨਕੋ ਇਨਕੋ ਇਨਕੋ।*

ਪਰ ਇੱਕ ਇਹ ਵੀ ਗੀਤ ਹੈ ਜੋ ਬਾਬਾ ਜੀ ਨੇ ਬਾਣੀ ਵਿੱਚ ਕਿਹਾ ਹੈ -

*ਰਸਨਾ ਗੁਣ ਗੋਪਾਲ ਨਿਧਿ ਗਾਇਣ ॥*
*ਸਾਂਤਿ ਸਹਜੁ ਰਹਸੁ ਮਨਿ ਉਪਜਿਓ ਸਗਲੇ ਦੂਖ ਪਲਾਇਣ ॥*

*(ਅੰਗ ੭੧੩)*

ਸਾਹਿਬ ਨੇ ਫ਼ੁਰਮਾਇਆ ਹੈ ਕਿ ਜਿਹੜੇ ਲੋਕ ਪ੍ਰਮਾਤਮਾ ਦੇ ਗੀਤ ਗਾਉਂਦੇ ਹਨ, ਪ੍ਰਮਾਤਮਾ ਉਸ ਉੱਪਰ ਦਇਆ ਕਰਦਾ ਹੈ। ਫਿਰ ਉਸ ਗੀਤ ਨੂੰ ਸੁਣਨ ਲਈ ਸ੍ਰੋਤਾ ਵੀ ਅੰਦਰੋਂ ਚਾਹੀਦਾ ਹੈ। ਹੁਣ ਗਾਉਣ ਵਾਲਾ ਅੰਦਰੋਂ ਗਾਈ ਜਾਏ ਤੇ ਸੁਣਨ ਵਾਲਾ ਧਿਆਨ ਨਾਲ ਸੁਣੇ ਨਾ। ਅਸੀਂ ਸਾਰੇ ਕਹਿੰਦੇ ਹਾਂ ਕਿ ਅਕਾਲੀ ਫੂਲਾ ਸਿੰਘ ਵਰਗਾ ਕੋਈ ਨਹੀਂ ਸੀ। ਜੇ ਬਾਬਾ ਫੂਲਾ ਸਿੰਘ ਲੱਭਣਾ ਚਾਹੁੰਦੇ ਹਾਂ ਤਾਂ ਕੋਈ ਰਣਜੀਤ ਸਿੰਘ ਬਣ ਕੇ ਸਿਰ ਝੁਕਾਉਣ ਦੀ ਜਾਚ ਵੀ ਸਿੱਖੇ। ਜੇ ਕੋਈ ਦਿਲੋਂ ਗਾਏ ਤਾਂ ਫਿਰ ਸ੍ਰੋਤੇ ਦਾ ਫ਼ਰਜ਼ ਹੈ ਕਿ ਉਹ ਅੰਤਰ ਆਤਮੇ ਸੁਣੇ।

ਕੀਰਤਨ ਹੁੰਦਾ ਹੈ, ਹਜ਼ਾਰਾਂ ਸੰਗਤਾਂ ਸੁਣਦੀਆਂ ਹਨ, ਪਰ ਗੁਰੂ ਨਾਨਕ ਪ੍ਰਕਾਸ਼ ਵਿੱਚ ਪੰਜ ਤਰ੍ਹਾਂ ਦੇ ਸ੍ਰੋਤੇ ਦੱਸੇ ਹਨ। ਪੰਜ ਤਰ੍ਹਾਂ ਦੇ ਸ੍ਰੋਤੇ ਕਿਹੜੇ ਹਨ ? ਪਹਿਲੀ ਤਰ੍ਹਾਂ ਦਾ ਸ੍ਰੋਤਾ ਹੈ ਉਹ ਜਿਹੜਾ ਸਿਰਫ਼ ਸੁਣਨ ਆਉਂਦਾ ਹੈ ਕਿ ਰਾਗ ਕਿਹੜਾ ਗਾਇਆ ਜਾ ਰਿਹਾ ਹੈ। ਦੂਜੇ ਤਰ੍ਹਾਂ ਦੇ ਸ੍ਰੋਤੇ ਜਿਹੜੇ ਹਨ ਜਦੋਂ ਸੁਰਾਂ ਵੱਜਦੀਆਂ ਹਨ ਤਾਂ ਉਹ ਕੇਵਲ ਦੇਖਣ ਆਉਂਦੇ ਹਨ ਕਿ ਇਹ ਕਿੰਨੀ ਕੁ ਉੱਚੀ ਸੁਰ ਲਾ ਕੇ ਗਾਉਂਦਾ ਹੈ। ਤੀਜੀ ਤਰ੍ਹਾਂ ਦੇ ਸ੍ਰੋਤੇ ਉਹ ਹਨ ਕਿ ਜਦੋਂ ਵਾਜਾ ਵੱਜਦਾ ਹੈ ਤਾਂ ਹੋਰ ਕੁੱਝ ਵੀ ਸਮਝ ਨਹੀਂ ਪੈਂਦੀ ਪਰ ਵਾਜੇ ਵਿੱਚੋਂ ਨਿਕਲਦੀ ਹੋਈ ਆਵਾਜ਼ ਨੂੰ ਸੁਣ ਕੇ ਇਹ ਗੱਲ ਕਹਿੰਦੇ ਹਨ ਕਿ ਕਮਾਲ ਕਰ ਦਿੱਤੀ, ਜੋ ਹਾਰਮੋਨੀਅਮ ਇਹ ਵਜਾ ਸਕਦਾ ਹੈ, ਹੋਰ ਕਿਸੇ ਨੂੰ ਵਜਾਉਣਾ ਨਹੀਂ ਆਉਂਦਾ। ਚੌਥੀ ਤਰ੍ਹਾਂ ਦੇ ਵਾਜਾ ਨਹੀਂ ਸੁਣਦੇ, ਸੁਰ ਨਹੀਂ ਸੁਣਦੇ, ਉਹ ਦੇਖਦੇ ਹਨ ਕਿ ਜਿਹੜਾ ਬੰਦਾ ਤਬਲਾ ਵਜਾ ਰਿਹਾ ਹੈ, ਇਹ ਤਾਲ ਸਹੀ ਵਜਾਉਂਦਾ ਹੈ ਕਿ ਨਹੀਂ ਤੇ ਜਿਹੜਾ ਗਾ ਰਿਹਾ ਹੈ, ਇਹ ਵੀ ਤਾਲ ਵਿੱਚ ਹੈ ਕਿ ਨਹੀਂ। ਪੰਜਵੀਂ ਤਰ੍ਹਾਂ ਦੇ ਸ੍ਰੋਤੇ ਉਹ ਸ੍ਰੋਤੇ ਹਨ ਜਿਹੜੇ ਸਹੀ ਅਰਥਾਂ ਵਿੱਚ ਗੁਰੂ ਨਾਨਕ ਸਾਹਿਬ ਦੀ ਕ੍ਰਿਪਾ

ਦੇ ਪਾਤਰ ਬਣਨ ਆਏ ਹਨ। ਪੰਜਵਾਂ ਸ੍ਰੋਤਾ ਆਉਂਦਾ ਹੈ, ਨੇਤਰ ਬੰਦ ਕਰਕੇ ਬੈਠ ਜਾਂਦਾ ਹੈ। ਜਦੋਂ ਕੀਰਤਨ ਹੁੰਦਾ ਹੈ ਤਾਂ ਭਿੱਜ ਕੇ ਕੀਰਤਨ ਸੁਣਦਾ ਹੈ। ਇੱਕ ਘੰਟੇ ਤੋਂ ਬਾਅਦ ਪੁੱਛੋ ਤਾਂ ਇੱਕ ਇੱਕ ਸ਼ਬਦ ਉਸਦੇ ਸੀਨੇ ਵਿੱਚ ਧੱਸ ਜਾਂਦਾ ਹੈ ਤੇ ਜਿਹੜੇ ਸੁਰਾਂ, ਰਾਗ, ਤਾਲ ਸੁਣਨ ਆਉਂਦੇ ਹਨ, ਖਿਮਾ ਕਰਿਉ, ਇੱਕ ਘੰਟੇ ਦੇ ਕੀਰਤਨ ਤੋਂ ਬਾਅਦ ਮੇਰਾ ਖ਼ਿਆਲ ਨਹੀਂ ਕਿ ਉਹਨਾਂ ਨੂੰ ਦੋ ਤੁੱਕਾਂ ਵੀ ਕਿਤੇ ਬਾਣੀ ਦੀਆਂ ਚੇਤੇ ਰਹਿ ਜਾਣ। ਜੇ ਗਾਉਣ ਵਾਲਾ ਅੰਦਰੋਂ ਚਾਹੀਦਾ ਹੈ ਤਾਂ ਸੁਣਨ ਵਾਲੇ ਵੀ ਅੰਤਰ ਆਤਮੇ ਤੋਂ ਚਾਹੀਦੇ ਹਨ।

ਜਿਹੜਾ ਸ਼ਬਦ ਦੇ ਅਰਥ ਜਾਣਦਾ ਹੈ, ਸ਼ਬਦ ਨੂੰ ਸਮਝਦਾ ਹੈ, ਉਹ ਸ੍ਰੋਤਾ ਸਾਰਿਆਂ ਤੋਂ ਉੱਤਮ ਹੈ। ਹਜ਼ੂਰ ਨੇ ਅੱਜ ਕਿਹਾ ਹੈ, ਭਾਈ! ਜੇ ਤੁਸੀਂ ਗਾਉਣਾ ਹੈ ਤਾਂ ਆਪਣੇ ਅੰਤਰ ਆਤਮੇ ਤੋਂ ਪ੍ਰਮਾਤਮਾ ਨੂੰ ਗਾਉ। ਜਦੋਂ ਗਾਉਗੇ ਤਾਂ ਆਵੇਗਾ ਜ਼ਰੂਰ ਤੇ ਜਦੋਂ ਆਏਗਾ ਤਾਂ ਉਦੋਂ ਵੀ ਫਿਰ ਗੀਤ ਦੇ ਸੱਦੇ ਦਿੱਤੇ ਜਾਂਦੇ ਹਨ।

*ਸੁਖ ਸੋਹਿਲੜਾ ਹਰਿ ਧਿਆਵਹੁ ॥*

ਹਜ਼ੂਰ ਕਹਿ ਰਹੇ ਹਨ ਪਿਆਰਿਉ! ਤੁਸੀਂ ਗੁਰੂ ਦਾ ਹੁਕਮ ਸੁਣਨ ਆਏ ਹੋ, ਅੰਦਰ ਨੂੰ ਸੁੱਖ ਦੇਣ ਵਾਲਾ ਵਾਹਿਗੁਰੂ ਜੀ ਦਾ ਮੰਗਲਮਈ ਗੀਤ ਗਾਉ। ਉਸ ਹਰੀ ਨੂੰ ਜੱਪਣ ਲਈ ਉਸਦੇ ਮੰਗਲਮਈ ਗੀਤ ਗਾਉ।

*ਗੁਰਮੁਖਿ ਹਰਿ ਫਲੁ ਪਾਵਹੁ ॥*

ਜਦੋਂ ਤੁਸੀਂ ਇਹ ਸੋਹਿਲਾ ਗਾਉਗੇ ਗੁਰੂ ਜੀ ਦੇ ਰਾਹੀਂ ਤਾਂ ਤੁਹਾਨੂੰ ਹਰੀ ਰੂਪੀ ਪ੍ਰਮਾਤਮਾ ਦਾ ਫਲ ਮਿਲੇਗਾ।

*ਗੁਰਮੁਖਿ ਫਲੁ ਪਾਵਹੁ ਹਰਿ ਨਾਮੁ ਧਿਆਵਹੁ*
*ਜਨਮ ਜਨਮ ਕੇ ਦੂਖ ਨਿਵਾਰੇ ॥*

ਉਸ ਪ੍ਰਮਾਤਮਾ ਦੀ ਖ਼ੁਸ਼ੀ ਦੇ ਗੀਤ ਜਿਹੜੇ ਗਾਉਣਗੇ ਉਹਨਾਂ ਦੇ ਜਨਮਾਂ ਜਨਮਾਂਤਰਾਂ ਦੇ ਜਿਹੜੇ ਦੁੱਖ ਹਨ ਉਹ ਕੱਟੇ ਜਾਣਗੇ।

*ਬਲਿਹਾਰੀ ਗੁਰ ਅਪਣੇ ਵਿਟਹੁ ਜਿਨਿ ਕਾਰਜ ਸਭਿ ਸਵਾਰੇ ॥*

ਧੰਨ ਗੁਰੂ ਅਮਰਦਾਸ ਜੀ ਫੁਰਮਾਉਂਦੇ ਹਨ ਕਿ ਅਸੀਂ ਆਪਣੇ ਗੁਰੂ ਤੋਂ ਕੁਰਬਾਨ ਜਾਂਦੇ ਹਾਂ, ਜਿਸ ਗੁਰੂ ਨੇ ਕ੍ਰਿਪਾ ਕਰਕੇ ਜ਼ਿੰਦਗੀ ਦੇ ਸਾਰੇ ਕਾਰਜ ਸਵਾਰ ਦਿੱਤੇ। ਪਿਆਰਿਉ! ਸਭ ਤੋਂ ਵੱਡਾ ਕਾਰਜ ਹੀ ਇਹ ਸੀ ਕਿ ਰੱਬ ਦਾ ਮਿਲਾਪ ਹੋ ਜਾਣਾ। ਉਸ ਗੁਰੂ ਤੋਂ ਕੁਰਬਾਨ ਜਾਈਏ ਜਿਸਨੇ ਇਹ ਕਾਰਜ ਸਵਾਰਿਆ ਹੈ -

*ਜੈਸਾ ਸਤਿਗੁਰੁ ਸੁਣੀਦਾ ਤੈਸੋ ਹੀ ਮੈ ਡੀਠੁ ॥*
*ਵਿਛੁੜਿਆ ਮੇਲੇ ਪ੍ਰਭੂ ਹਰਿ ਦਰਗਹ ਕਾ ਬਸੀਠੁ ॥*
*ਹਰਿ ਨਾਮੋ ਮੰਤ੍ਰੁ ਦ੍ਰਿੜਾਇਦਾ ਕਟੇ ਹਉਮੈ ਰੋਗੁ ॥*
*ਨਾਨਕ ਸਤਿਗੁਰੁ ਤਿਨਾ ਮਿਲਾਇਆ*
*ਜਿਨਾ ਧੁਰੇ ਪਇਆ ਸੰਜੋਗੁ ॥* *(ਅੰਗ ੯੫੭)*

*ਗੁਰੁ ਪੂਰਾ ਜਿਨ ਸਿਮਰਿਆ ਸੇਈ ਭਏ ਨਿਹਾਲ ॥*
*ਨਾਨਕ ਨਾਮੁ ਅਰਾਧਣਾ ਕਾਰਜੁ ਆਵੈ ਰਾਸਿ ॥*

*(ਅੰਗ ੧੪੨੫)*

ਖ਼ੁਸ਼ੀ ਵਾਲਾ ਜਿਹੜਾ ਕੰਮ ਸੀ ਉਹ ਮੇਰੇ ਗੁਰੂ ਨੇ ਆਪ ਸਵਾਰ ਦਿੱਤਾ ਹੈ।

*ਹਰਿ ਪ੍ਰਭੁ ਕ੍ਰਿਪਾ ਕਰੇ ਹਰਿ ਜਾਪਹੁ ਸੁਖ ਫਲ ਹਰਿ ਜਨ ਪਾਵਹੁ ॥*

ਉਹ ਹਰੀ ਪ੍ਰਮਾਤਮਾ ਜੀ ਆਪਣੀ ਕ੍ਰਿਪਾ ਕਰਨ ਤਾਂ ਉਸ ਹਰੀ ਦੇ ਨਾਮ ਨੂੰ ਜੱਪਿਆ ਜਾਏ। ਜਦੋਂ ਪ੍ਰਭੂ ਦੇ ਨਾਮ ਨੂੰ ਕੋਈ ਜੱਪਦਾ ਹੈ ਤਾਂ ਉਸਦੀ ਕ੍ਰਿਪਾ ਵਿੱਚੋਂ ਸੁੱਖ ਦਾ ਫੱਲ ਮਿਲਦਾ ਹੈ।

*ਨਾਨਕੁ ਕਹੈ ਸੁਣਹੁ ਜਨ ਭਾਈ*
*ਸੁਖ ਸੋਹਿਲੜਾ ਹਰਿ ਧਿਆਵਹੁ ॥ ੧॥*

ਧੰਨ ਗੁਰੂ ਅਮਰਦਾਸ ਜੀ ਮੇਹਰ ਕਰਦੇ ਹਨ ਕਿ ਮੇਰੇ ਭਰਾਵੋ! ਮੇਰੀ ਅੱਜ ਇਹ ਗੱਲ ਸੁਣ ਜਾਉ ਕਿ ਪ੍ਰਮਾਤਮਾ ਦੀ ਖ਼ੁਸ਼ੀ ਦਾ ਗੀਤ ਗਾਉ।

*ਸੁਣਿ ਹਰਿ ਗੁਣ ਭੀਨੇ ਸਹਜਿ ਸੁਭਾਏ ॥*

ਕਹਿੰਦੇ ਹਨ ਜਿਸਨੇ ਫਿਰ ਉਸਦੇ ਗੀਤ ਗਾਏ ਤੇ ਫਿਰ ਅੰਤਰ ਆਤਮੇ ਸੁਣੇ ਤਾਂ ਉਸ ਪ੍ਰਮਾਤਮਾ ਦੇ ਵਿੱਚ ਉਹ ਭਿੱਜ ਗਏ।

*ਗੁਰਮਤਿ ਸਹਜੇ ਨਾਮੁ ਧਿਆਏ॥*

ਜਿਨ੍ਹਾਂ ਨੇ ਪ੍ਰਮਾਤਮਾ ਦੇ ਸ਼ਬਦ ਨੂੰ ਗਾਇਆ, ਉਹ ਸੁਤੇ ਸਿਧ ਗੁਰੂ ਦੀ ਗੁਰਮਤਿ ਨੂੰ, ਗੁਰੂ ਦੇ ਬਚਨਾਂ ਨੂੰ ਆਪਣੀ ਜ਼ਿੰਦਗੀ ਵਿੱਚ ਕਮਾਉਣ ਲੱਗੇ ਹਨ।

*ਜਿਨ ਕਉ ਧੁਰਿ ਲਿਖਿਆ ਤਿਨ ਗੁਰੁ ਮਿਲਿਆ*
*ਤਿਨ ਜਨਮ ਮਰਣ ਭਉ ਭਾਗਾ ॥*

ਜਿਨ੍ਹਾਂ ਨੂੰ ਪ੍ਰਮਾਤਮਾ ਨੇ ਧੁਰ ਦਰਗਾਹ ਤੋਂ ਲਿਖ ਦਿੱਤਾ, ਉਹਨਾਂ ਨੂੰ ਗੁਰੂ ਮਿਲ ਗਿਆ। ਸਾਹਿਬ ਕਹਿੰਦੇ ਹਨ ਕਿ ਜਿਨ੍ਹਾਂ ਨੂੰ ਗੁਰੂ ਨਹੀਂ ਮਿਲਿਆ, ਉਨ੍ਹਾਂ

ਨੂੰ ਜਨਮ ਮਰਨ ਦਾ ਬੜਾ ਵੱਡਾ ਡਰ ਹੈ। ਜਨਮ ਦਾ ਦੁੱਖ ਬੰਦੇ ਨੂੰ ਭੁੱਲ ਜਾਂਦਾ ਹੈ, ਪਰ ਮਰਨ ਦਾ ਦੁੱਖ ਵਿਆਪਦਾ ਹੈ। ਜੇ ਪ੍ਰਮਾਤਮਾ ਦੀ ਯਾਦ ਨਹੀਂ ਤਾਂ ਜਨਮ ਵੀ ਦੁੱਖ ਹੈ ਤੇ ਮਰਨ ਵੀ ਦੁੱਖ ਹੈ। ਜਦੋਂ ਇਨਸਾਨ ਦਾ ਬੱਚਾ ਜਨਮ ਲੈਂਦਾ ਹੈ ਤਾਂ ਜਨਮ ਵੇਲੇ ਬਹੁਤ ਰੋਂਦਾ ਹੈ। ਘਰ ਦੇ ਹੱਸਦੇ ਹਨ, ਵਧਾਈਆਂ ਦਿੰਦੇ ਹਨ। ਡਾਕਟਰ ਕਹਿੰਦੇ ਹਨ ਕਿ ਜਨਮ ਦੀ ਪੀੜਾ ਕਰਕੇ ਰੋਂਦਾ ਹੈ ਪਰ ਭਾਈ ਸਾਹਿਬ ਕਹਿੰਦੇ ਹਨ ਕਿ ਜਨਮ ਦੀ ਪੀੜਾ ਕਰਕੇ ਨਹੀਂ ਰੋਂਦਾ, ਇਹ ਇਸ ਕਰਕੇ ਰੋਂਦਾ ਹੈ ਕਿ ਹੇ ਵਾਹਿਗੁਰੂ ਜੀ! ਉਥੇ ਤਾਂ ਜੁੜੇ ਹੋਏ ਸੀ ਤੇ ਅੱਗ ਵਿੱਚ ਵੀ ਤੂੰ ਆਪਣੀ ਲਿਵ ਦੇ ਕੇ ਬਚਾਈ ਰੱਖਿਆ। ਹੁਣ ਜਨਮ ਤੋਂ ਬਾਅਦ ਜਿੱਧਰ ਤੋਰਨ ਲੱਗਾ ਹੈਂ, ਪਤਾ ਨਹੀਂ ਕਿੰਨੇ ਕੁ ਜਨਮ ਲੱਗ ਜਾਣਗੇ ਪਰਤ ਕੇ ਉਹ ਲਿਵ ਲੱਭਣ ਲਈ। ਹਜ਼ੂਰ ਨੇ ਕਿਹਾ, ਜਿਨ੍ਹਾਂ ਦੇ ਧੁਰ ਤੋਂ ਮਸਤਕ 'ਤੇ ਲੇਖ ਲਿਖੇ ਹਨ, ਉਹਨਾਂ ਨੂੰ ਸਮਰੱਥ ਗੁਰੂ ਮਿਲਿਆ ਹੈ। ਸਮਰੱਥ ਗੁਰੂ ਜਿਨ੍ਹਾਂ ਨੂੰ ਮਿਲਿਆ ਹੈ, ਉਹਨਾਂ ਦਾ ਜਨਮ ਮਰਨ ਕੱਟਿਆ ਗਿਆ ਹੈ।

*ਅੰਦਰਹੁ ਦੁਰਮਤਿ ਦੂਜੀ ਖੋਈ ਸੋ ਜਨੁ ਹਰਿ ਲਿਵ ਲਾਗਾ ॥*

ਧੁਰ ਅੰਦਰ ਜਿਹੜੀ ਮੈਲ ਪਈ ਹੈ, ਉਹ ਬੜੇ ਜਨਮਾਂ ਦੀ ਪਈ ਹੈ। ਬਾਹਰ ਦੀ ਮੈਲ ਤਾਂ ਮਾਤਾ ਮੱਲ ਮੱਲ ਕੇ ਧੋਂਦੀ ਹੈ, ਪਰ ਅੰਦਰ ਦੀ ਮੈਲ ਉਦੋਂ ਉੱਘੜਦੀ ਹੈ ਜਦੋਂ ਗੁਰੂ ਦੇ ਸਾਹਮਣੇ ਖਲੋਈਦਾ ਹੈ। ਜਿਨ੍ਹਾਂ ਨੂੰ ਗੁਰੂ ਮਿਲ ਗਿਆ, ਉਹਨਾਂ ਦੇ ਅੰਦਰੋਂ ਦਵੈਸ਼ ਦੀ ਮੈਲ ਨਿਕਲ ਗਈ।

*ਜਿਨ ਕਉ ਕ੍ਰਿਪਾ ਕੀਨੀ ਮੇਰੈ ਸੁਆਮੀ*
*ਤਿਨ ਅਨਦਿਨੁ ਹਰਿ ਗੁਣ ਗਾਏ ॥*

ਜਿਸ ਉੱਪਰ ਮੇਰੇ ਵਾਹਿਗੁਰੂ ਜੀ ਨੇ ਆਪਣੀ ਕ੍ਰਿਪਾ ਕਰ ਦਿੱਤੀ, ਉਹ ਦਿਨ ਰਾਤ ਪ੍ਰਮਾਤਮਾ ਲਈ ਗਾਉਣ ਲੱਗ ਪਏ। ਸੁੱਤਿਆਂ-ਬੈਠਿਆਂ-ਉੱਠਦਿਆਂ-ਜਾਗਦਿਆਂ ਉਹ ਕੇਵਲ ਵਾਹਿਗੁਰੂ ਵਾਹਿਗੁਰੂ ਜਪੀ ਜਾਂਦੇ ਹਨ। ਉਹ ਦਿਨ ਰਾਤ ਉਸ ਪ੍ਰਮਾਤਮਾ ਨੂੰ ਗਾਉਂਦੇ ਹਨ।

*ਸੁਣਿ ਮਨ ਭੀਨੇ ਸਹਜਿ ਸੁਭਾਏ ॥ ੨॥*

ਸੁਤੇ ਸਿਧ ਜਿਸਨੇ ਪ੍ਰਮਾਤਮਾ ਦੇ ਨਾਮ ਨੂੰ ਸੁਣਿਆ, ਉਹ ਅੰਤਰ ਆਤਮੇ ਭਿੱਜ ਗਿਆ ਹੈ।

*ਜੁਗ ਮਹਿ ਰਾਮ ਨਾਮੁ ਨਿਸਤਾਰਾ ॥*

ਇਸ ਜੁੱਗ ਵਿੱਚ ਜੇਕਰ ਕੋਈ ਪਾਰ ਕਰਨ ਵਾਲਾ ਹੈ ਤਾਂ ਉਹ ਪ੍ਰਮਾਤਮਾ ਦਾ ਨਾਮ ਹੈ।

*ਗੁਰ ਤੇ ਉਪਜੈ ਸਬਦੁ ਵੀਚਾਰਾ ॥*

ਸਮਰੱਥ ਗੁਰੂ ਜੀ ਤੋਂ ਅੰਦਰੋਂ ਸ਼ਬਦ ਦੀ ਵੀਚਾਰ ਉਪਜਦੀ ਹੈ। ਇੱਕ ਵੀਚਾਰ ਉਹ ਹੈ ਜੋ ਟੀਕੇ ਪੜ੍ਹ ਕੇ ਅਸੀਂ ਕਰ ਰਹੇ ਹਾਂ ਅਤੇ ਇੱਕ ਵੀਚਾਰ ਉਹ ਹੈ ਜੋ ਆਚਾਰ ਵਿੱਚੋਂ ਨਿਕਲਦੀ ਹੈ। ਜਿਹੜੇ ਗੁਰੂ ਨੂੰ ਮਿਲੇ, ਗੁਰੂ ਨੇ ਉਹਨਾਂ ਅੰਦਰ ਇੱਕ ਵੀਚਾਰ ਪੈਦਾ ਕੀਤੀ, ਉਹ ਵੀਚਾਰ ਜਿਸਨੇ ਬੰਦੇ ਦੇ ਅੰਦਰ ਦੇ ਸਾਰੇ ਨਿਰਣੇ ਕਰ ਦਿੱਤੇ। ਗੁਰੂ ਨੂੰ ਮਿਲਿਆਂ ਅੰਤਰ ਆਤਮੇ ਸ਼ਬਦ ਵਿੱਚ ਭਿੱਜ ਗਿਆ ਹੈ।

*ਗੁਰ ਸਬਦੁ ਵੀਚਾਰਾ ਰਾਮ ਨਾਮੁ ਪਿਆਰਾ*
*ਜਿਸ ਕਿਰਪਾ ਕਰੇ ਸੁ ਪਾਏ ॥*

ਜਿਨ੍ਹਾਂ ਨੂੰ ਸਤਿਗੁਰੂ ਮਿਲੇ, ਉਹ ਸ਼ਬਦ ਦੀ ਵੀਚਾਰ ਵਿੱਚ ਜੁੜੇ, ਉਹ ਪ੍ਰਮਾਤਮਾ ਦੇ ਨਾਮ ਨੂੰ ਸਹਾਰਾ ਬਣਾ ਕੇ ਚੱਲੇ। ਹਜ਼ੂਰ ਕਹਿੰਦੇ ਹਨ ਕਿ ਦਾਤਾ! ਇਹ ਕੁਝ ਸਾਰਿਆਂ ਨੂੰ ਥੋੜਾ ਮਿਲਦਾ ਹੈ। ਜਿਸ ਉੱਪਰ ਤੁਹਾਡੀ ਦਇਆ ਹੋਵੇ, ਉਸਨੂੰ ਹੀ ਇਹ ਸ਼ਬਦ ਦੀ ਵੀਚਾਰ ਮਿਲਦੀ ਹੈ।

*ਸਹਜੇ ਗੁਣ ਗਾਵੈ ਦਿਨੁ ਰਾਤੀ ਕਿਲਵਿਖ ਸਭਿ ਗਵਾਏ ॥*

ਸਹਿਜ ਵਿੱਚ ਟਿਕ ਕੇ, ਉਹ ਦਿਨ ਰਾਤ ਨਾਮ ਵਿੱਚ ਜੁੜੇ ਰਹਿੰਦੇ ਹਨ।

*ਸਭੁ ਕੋ ਤੇਰਾ ਤੂ ਸਭਨਾ ਕਾ ਹਉ ਤੇਰਾ ਤੂ ਹਮਾਰਾ ॥*

ਤੂੰ ਸਾਰਿਆਂ ਦਾ ਹੈਂ, ਸਾਰੇ ਤੇਰੇ ਹਨ ਤੇ ਮੈਂ ਅੱਜ ਤੋਂ ਬਾਅਦ ਫ਼ੈਸਲਾ ਕੀਤਾ ਹੈ ਕਿ ਤੂੰ ਮੇਰਾ ਹੈਂ। ਪਿਆਰਿਉ! ਜਿੰਨੇ ਦਾਅਵੇ ਨਾਲ ਅਸੀਂ ਕਹਿੰਦੇ ਹਾਂ ਮੇਰਾ ਬਾਪ, ਮੇਰੀ ਮਾਂ, ਇੰਨੇ ਦਾਅਵੇ ਨਾਲ ਕਹਿ ਦੇਈਏ ਮੇਰਾ ਭਗਵਾਨ।

*ਜੁਗ ਮਹਿ ਰਾਮ ਨਾਮੁ ਨਿਸਤਾਰਾ ॥ ੩॥*

ਇਸ ਜੁੱਗ ਵਿੱਚ ਜੇ ਕਿਸੇ ਨੇ ਤਰਨਾ ਹੈ ਤਾਂ ਨਾਮ ਤੋਂ ਬਿਨਾਂ ਕਦੀ ਕੋਈ ਨਹੀਂ ਤਰਦਾ।

*ਸਾਜਨ ਆਇ ਵੁਠੇ ਘਰ ਮਾਹੀ ॥*

ਕਹਿੰਦੇ ਹਨ ਕਿ ਸੁਖ ਸੋਹਿਲੜਾ ਧਿਆਉਂਦਾ ਪਿਆ ਸੀ। ਧਿਆਉਂਦਿਆਂ-ਧਿਆਉਂਦਿਆਂ ਜਿਸਨੂੰ ਧਿਆਉਂਦਾ ਸੀ, ਉਸ ਨੇ ਦੇਖਿਆ ਕਿ ਤੇਰੇ ਹਿਰਦੇ ਦੀ ਸੇਜ ਬਣ ਗਈ ਹੈ ਤਾਂ ਕਹਿਣ ਲੱਗੇ ਕਿ ਅਸੀਂ ਆ ਗਏ ਹਾਂ, ਪਰ ਹੁਣ ਜਾਵਾਂਗੇ ਨਹੀਂ।

*ਹਰਿ ਗੁਣ ਗਾਵਹਿ ਤ੍ਰਿਪਤਿ ਅਘਾਹੀ ॥*

ਜਿਨ੍ਹਾਂ ਦੇ ਘਰ ਵਿੱਚ ਉਹ ਸੱਜਣ ਆਇਆ, ਉਹਨਾਂ ਹਰੀ ਨੂੰ ਗਾਇਆ ਤੇ ਗਾ ਗਾ ਕੇ ਉਹ ਅੰਦਰੋਂ ਰੱਜ ਗਏ।

*ਹਰਿ ਗੁਣ ਗਾਇ ਸਦਾ ਤ੍ਰਿਪਤਾਸੀ ਫਿਰਿ ਭੂਖ ਨ ਲਾਗੈ ਆਏ ॥*

ਹਰੀ ਦੇ ਗੁਣਾਂ ਨੂੰ ਗਾ ਕੇ ਉਹ ਜਿੰਦ ਸਦਾ ਲਈ ਰੱਜ ਗਈ। ਉਸ ਨੂੰ ਫਿਰ ਕੋਈ ਭੁੱਖ ਨਹੀਂ ਰਹਿੰਦੀ। ਕਿਸੇ ਕਿਸਮ ਦੀ ਕੋਈ ਵਾਸ਼ਨਾ ਨਹੀਂ ਰਹਿੰਦੀ। ਸਿਰਫ਼ ਉਸਨੂੰ ਖੇੜਾ ਹੀ ਖੇੜਾ ਹੈ।

*ਦਹ ਦਿਸਿ ਪੂਜ ਹੋਵੈ ਹਰਿ ਜਨ ਕੀ ਜੋ ਹਰਿ ਹਰਿ ਨਾਮੁ ਧਿਆਏ ॥*

ਕਿਤੇ ਵੀ ਰੱਬ ਦਾ ਪਿਆਰਾ ਚਲਾ ਜਾਏ, ਜਿਥੇ ਵੀ ਜਾਏਗਾ ਉਸ ਦੀ ਪੂਜਾ ਹੋਵੇਗੀ। ਕਹਿੰਦੇ ਹਨ, ਜਿੱਥੋਂ ਤੱਕ ਰੱਬ ਨੇ ਬ੍ਰਹਿਮੰਡ ਸਿਰਜਿਆ ਹੈ, ਰੱਬ ਦੇ ਪਿਆਰਿਆ! ਤੂੰ ਕਿਤੇ ਚਲਾ ਜਾਈਂ ਤੈਨੂੰ ਨਮਸਕਾਰਾਂ ਹੋਣੀਆਂ ਹਨ। ਪਿਆਰਿਉ! ਕਿਸੇ ਵੱਡੇ ਨੇਤਾ ਦੇ ਅੱਗੇ ਕੋਈ ਅਹਿਲਕਾਰ ਆ ਜਾਏ ਤਾਂ ਸਾਰੇ ਸ਼ਹਿਰ ਦੇ ਔਫੀਸਰ ਪਹਿਲਾਂ ਹੀ ਪਹੁੰਚ ਕੇ ਨਮਸਕਾਰ ਕਰਦੇ ਹਨ, ਪਰੰਤੂ ਰੱਬ ਦਾ ਤਾਂ ਸਭ ਥਾਵਾਂ 'ਤੇ ਰਾਜ ਹੈ। ਜਿੱਥੇ ਵੀ ਉਸ ਦਾ ਪਿਆਰਾ ਚਲਾ ਜਾਏ, ਉਸ ਦੀ ਜੈ ਜੈਕਾਰ ਹੈ।

*ਨਾਨਕ ਹਰਿ ਆਪੇ ਜੋੜਿ ਵਿਛੋੜੇ ਹਰਿ ਬਿਨੁ ਕੋ ਦੂਜਾ ਨਾਹੀ ॥*

ਧੰਨ ਗੁਰੂ ਅਮਰਦਾਸ ਜੀ ਕਹਿ ਰਹੇ ਹਨ ਕਿ ਹੇ ਪ੍ਰਭੂ ਜੀ! ਤੁਸੀਂ ਜੋੜ ਲੈਂਦੇ ਹੋ, ਤੁਸੀਂ ਵਿਛੋੜ ਲੈਂਦੇ ਹੋ। ਤੁਹਾਡੇ ਤੋਂ ਬਿਨਾਂ ਹੋਰ ਕੋਈ ਜੋੜਨ ਵਿਛੋੜਨ ਵਾਲਾ ਨਹੀਂ।

*ਸਾਜਨ ਆਇ ਵੁਠੇ ਘਰ ਮਾਹੀ ॥ ੪॥*

ਸੱਜਣ ਪ੍ਰਮਾਤਮਾ ਵਾਹਿਗੁਰੂ ਜੀ ਘਰ ਵਿੱਚ ਆ ਕੇ ਵੱਸ ਗਏ। ਧੰਨ ਗੁਰੂ ਅਮਰਦਾਸ ਸੱਚੇ ਪਾਤਿਸ਼ਾਹ ਜੀ ਕ੍ਰਿਪਾ ਕਰਨ। ਸਾਰਿਆਂ ਦਾ ਧੰਨਵਾਦ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ।

*ਵਾਹਿਗੁਰੂ ਜੀ ਕਾ ਖਾਲਸਾ ॥*
*ਵਾਹਿਗੁਰੂ ਜੀ ਕੀ ਫਤਹਿ ॥*

# ਰਾਮ ਰਾਇ ਹੋਹਿ ਬੈਦ ਬਨਵਾਰੀ

## ਰਾਗੁ ਸੋਰਠਿ ਬਾਣੀ ਭਗਤ ਭੀਖਨ ਕੀ

ੴ ਸਤਿਗੁਰ ਪ੍ਰਸਾਦਿ ॥

*ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧ ਵਾਨੀ ॥*
*ਰੂਧਾ ਕੰਠੁ ਸਬਦੁ ਨਹੀ ਉਚਰੈ ਅਬ ਕਿਆ ਕਰਹਿ ਪਰਾਨੀ ॥੧॥*
*ਰਾਮ ਰਾਇ ਹੋਹਿ ਬੈਦ ਬਨਵਾਰੀ ॥*
*ਅਪਨੇ ਸੰਤਹ ਲੇਹੁ ਉਬਾਰੀ ॥ ੧ ॥ ਰਹਾਉ ॥*
*ਮਾਥੇ ਪੀਰ ਸਰੀਰਿ ਜਲਨਿ ਹੈ ਕਰਕ ਕਰੇਜੇ ਮਾਹੀ ॥*
*ਐਸੀ ਬੇਦਨ ਉਪਜਿ ਖਰੀ ਭਈ ਵਾ ਕਾ ਅਉਖਧੁ ਨਾਹੀ ॥੨॥*
*ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ ਇਹੁ ਅਉਖਧੁ ਜਗਿ ਸਾਰਾ ॥*
*ਗੁਰ ਪਰਸਾਦਿ ਕਹੈ ਜਨੁ ਭੀਖਨੁ ਪਾਵਉ ਮੋਖ ਦੁਆਰਾ ॥੩॥੧॥*

*(ਅੰਗ ੬੫੯)*

ਪਰਮ ਸਨਮਾਨ ਯੋਗ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ ! ਵਾਹਿਗੁਰੂ ਜੀ ਕਾ ਖਾਲਸਾ।। ਵਾਹਿਗੁਰੂ ਜੀ ਕੀ ਫਤਹਿ।।

ਇਹ ਸ਼ਬਦ ਭਗਤ ਭੀਖਨ ਜੀ ਦੀ ਮੁਬਾਰਕ ਰਸਨਾ ਤੋਂ ਉਚਾਰਨ ਕੀਤਾ ਹੋਇਆ ਹੈ। ਇਸ ਸ਼ਬਦ ਦੇ ਸੰਖੇਪ ਭਾਵ ਇਹ ਹਨ ਕਿ ਮਨੁੱਖ ਦਾ ਜੀਵਨ ਪਰਿਵਰਤਨਸ਼ੀਲ ਹੈ। ਜਨਮ ਤੋਂ ਲੈ ਕੇ ਮੌਤ ਤੱਕ ਇਸਦੇ ਜੀਵਨ ਦੇ ਅਨੇਕਾਂ ਪੜਾਅ, ਇਸਦੇ ਸਰੀਰ ਵਿੱਚ ਵੀ ਅਤੇ ਇਸਦੇ ਮਨ ਵਿੱਚ ਵੀ ਤਬਦੀਲੀ ਪੈਦਾ ਕਰਦੇ ਹਨ। ਦੂਜਾ ਖ਼ਾਸ ਕਰਕੇ ਇਸ ਸ਼ਬਦ ਵਿੱਚ ਉਸ ਬੁਢੇਪੇ ਦੀ ਬਿਰਧ ਅਵਸਥਾ ਨੂੰ ਬਿਆਨ ਕੀਤਾ ਹੈ ਕਿ ਜਿਸ ਅਵਸਥਾ ਵਿੱਚ ਆ ਕੇ ਸਰੀਰ ਦੇ ਅੰਗ ਨਿਢਾਲ ਹੋ ਗਏ ਤੇ ਜੋ ਕੁਝ ਮਨੁੱਖ ਆਪਣੇ ਮਨ ਤੋਂ ਕਰਨਾ ਚਾਹੁੰਦਾ ਹੈ ਪਰ ਸਰੀਰ ਦੇ ਅੰਗ ਜਵਾਬ ਦੇ ਗਏ, ਉਹ ਕੁੱਝ ਆਪਣੇ ਮਨ ਦੀਆਂ ਇੱਛਾਵਾਂ ਪੂਰੀਆਂ ਨਹੀਂ ਕਰ ਸਕਦੇ। ਫਿਰ ਇਸ ਦਾ ਉਪਾਅ ਕੀ ਹੈ ?

ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿੱਚ ਭਗਤ ਭੀਖਨ ਸਾਹਿਬ ਜੀ ਨੇ ਫੁਰਮਾਇਆ ਹੈ ਕਿ ਪ੍ਰਭੂ ਆਪਣੇ ਸੰਤਾਂ ਨੂੰ ਬੁਢੇਪਾ ਆਵੇ ਤਾਂ ਇਸ ਪੀੜਾ ਵਿੱਚ ਵੀ ਬਚਾਅ ਲੈਂਦੇ ਹਨ ਤੇ ਇਸ ਸਾਰੇ ਰੋਗ ਦੀ ਦਵਾਈ ਕੇਵਲ ਇੱਕ ਪਰਮ ਪਿਤਾ

ਪ੍ਰਮੇਸ਼ਰ ਦਾ ਨਾਮ ਹੈ।

*ਰਾਗੁ ਸੋਰਠਿ ਬਾਣੀ ਭਗਤ ਭੀਖਨ ਕੀ*
*ੴ ਸਤਿਗੁਰ ਪ੍ਰਸਾਦਿ ॥*
*ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧ ਵਾਨੀ ॥*

ਅੱਜ ਦਾ ਇਹ ਅਮੋਲਕ ਬਚਨ ਭਗਤ ਭੀਖਨ ਸਾਹਿਬ ਜੀ ਦੀ ਰਸਨਾ ਤੋਂ ਉਚਾਰਨ ਕੀਤਾ ਹੋਇਆ ਹੈ। ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿੱਚ 15 ਭਗਤਾਂ ਦੇ ਅਮੋਲਕ ਬਚਨ ਦਰਜ ਹਨ। ਹਜ਼ੂਰ ਨੇ ਕ੍ਰਿਪਾਲਤਾ ਕੀਤੀ ਕਿ ਜਦੋਂ ਭਗਤ ਸਾਹਿਬਾਨ ਦੇ ਬਚਨ ਪ੍ਰਾਰੰਭ ਹੁੰਦੇ ਹਨ ਤਾਂ ਸਿਰਲੇਖ ਵਿੱਚ ਇੰਨੇ ਅਦਬ ਵਾਲੇ ਬਚਨ ਹਨ ਕਿ ਜਿਵੇਂ ਆਪ ਨੇ ਆਰੰਭ ਵਿੱਚ ਸੁਣਿਆ ਹੈ ਬਾਣੀ ਭਗਤ ਭੀਖਨ ਕੀ। ਸੋਰਠਿ ਰਾਗ ਹੈ ਤੇ ਜਿਹੜੇ ਅੱਗੇ ਬਾਣੀ ਵਿੱਚ ਅਸੀਂ ਸ਼ਬਦ ਪੜ੍ਹਨ ਲੱਗੇ ਹਾਂ, ਉਹ ਬਾਣੀ ਭਗਤ ਭੀਖਨ ਜੀ ਦੀ ਸ਼ੁਰੂ ਹੋਣ ਲੱਗੀ ਹੈ। ਭਗਤ ਸ਼ਬਦ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਬੇਅੰਤ ਵਾਰੀ ਆਇਆ ਹੈ। ਅਸੀਂ ਆਮ ਤੌਰ 'ਤੇ ਭਗਤ ਦੇ ਅੱਖਰੀ ਅਰਥ ਇਹੀ ਕਰਦੇ ਹਾਂ ਕਿ ਜਿਹੜਾ ਪ੍ਰਮਾਤਮਾ ਦੀ ਭਗਤੀ ਕਰਦਾ ਹੈ। ਪਰ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਨੇ ਜਿੱਥੇ ਭਗਤੀ ਕਰਨ ਵਾਲੇ ਨੂੰ ਭਗਤ ਨਾਮ ਦਿੱਤਾ ਹੈ, ਉਥੇ ਹਜ਼ੂਰ ਨੇ ਭਗਤ ਦੇ ਜੀਵਨ ਦੀ ਵਿਆਖਿਆ ਕਰਦਿਆਂ ਤਿੰਨ ਲੱਛਣ ਦੱਸੇ ਹਨ। ਉਹ ਤਿੰਨ ਲੱਛਣ ਕਿਹੜੇ ਹਨ ? ਉਹ ਬਾਬਾ ਫਰੀਦ ਸਾਹਿਬ ਜੀ ਦੀ ਰਸਨਾ ਦੇ ਅਮੋਲਕ ਬਚਨ ਹਨ ਕਿ ਭਗਤ ਵੈਸੇ ਬੇਅੰਤ ਗੁਣਾਂ ਦਾ ਮਾਲਕ ਹੈ ਪਰ ਸਾਡੀ ਸਮਝ ਲਈ ਅਤੇ ਸਾਨੂੰ ਸਮਝਾਉਣ ਲਈ ਉਹਨਾਂ ਨੇ ਪਹਿਲਾ ਬਚਨ ਇਹ ਕਿਹਾ ਕਿ ਭਗਤ ਉਹ ਹੈ ਜਿਸ ਕੋਲ ਅਕਲ, ਮੱਤ, ਅੰਦਰ ਦੀ ਸੂਝ ਬਹੁਤ ਜ਼ਿਆਦਾ ਹੈ। ਜਦੋਂ ਕਿਤੇ ਸੰਸਾਰ ਵਿੱਚ ਵਿਚਰਦਾ ਹੈ ਤਾਂ ਇੰਨੀ ਸੂਝ ਹੋਣ ਦੇ ਬਾਵਜੂਦ ਵੀ ਉਹ ਬੱਚਿਆਂ ਦੀ ਤਰ੍ਹਾਂ ਆਪਣੀ ਸਿਆਣਪ ਨੂੰ ਜ਼ਾਹਿਰ ਨਹੀਂ ਕਰਦਾ। ਦੂਜਾ ਉਹਨਾਂ ਦਾ ਲੱਛਣ ਹੈ ਕਿ ਭਗਤ ਕੋਲ ਸ਼ਕਤੀ ਬਹੁਤ ਹੈ ਪਰ ਆਪਣੀ ਸ਼ਕਤੀ ਦਾ ਪ੍ਰਗਟਾਵਾ ਨਹੀਂ ਕਰਦਾ। ਤੀਜਾ ਭਗਤ ਦਾ ਲੱਛਣ ਹੈ ਕਿ ਉਸ ਕੋਲ ਭਾਵੇਂ ਇੱਕ ਤਿੱਲ ਹੋਵੇ ਤਾਂ ਇੱਕ ਤਿੱਲ ਵੀ ਵੰਡ ਕੇ ਉਹ ਲੋੜਵੰਦਾਂ ਨੂੰ ਛਕਾ ਸਕਦੇ ਹਨ। ਹਜ਼ੂਰ ਕਹਿਣ ਲੱਗੇ -

*ਮਤਿ ਹੋਦੀ ਹੋਇ ਇਆਣਾ ॥ ਤਾਣ ਹੋਦੇ ਹੋਇ ਨਿਤਾਣਾ ॥*
*ਅਣਹੋਦੇ ਆਪੁ ਵੰਡਾਏ ॥ ਕੋ ਐਸਾ ਭਗਤੁ ਸਦਾਏ ॥*

*(ਅੰਕ ੧੩੮੪)*

ਕੋਈ ਟਾਵਾਂ ਟਾਵਾਂ ਹੈ ਜਿਸਨੂੰ ਭਗਤ ਕਿਹਾ ਜਾਂਦਾ ਹੈ। ਜਦੋਂ ਭਗਤਾਂ ਦੇ ਅਮੋਲਕ ਬਚਨ ਦਰਜ ਕੀਤੇ ਤਾਂ ਹਜ਼ੂਰ ਨੇ ਇਹ ਨਹੀਂ ਦੇਖਿਆ ਕਿ ਇਹਨਾਂ ਨੇ

ਪ੍ਰਮਾਤਮਾ ਲਈ ਕਿਹੜੇ ਸ਼ਬਦ ਵਰਤੇ ਹਨ। ਜੇ ਬਾਬਾ ਫਰੀਦ ਸਾਹਿਬ ਰੱਬ, ਅੱਲ੍ਹਾ ਇਹ ਸ਼ਬਦ ਵਰਤਦੇ ਹਨ, ਜੇ ਬਾਣੀ ਵਿੱਚ ਭਗਤ ਸਾਹਿਬਾਨ ਪ੍ਰਭੂ ਲਈ ਰਾਮ, ਗੋਪਾਲ, ਮੁਰਾਰੀ ਸ਼ਬਦ ਵਰਤਦੇ ਹਨ ਤਾਂ ਹਜ਼ੂਰ ਇਹਨਾਂ ਸ਼ਬਦਾਂ ਦੇ ਬਖੇੜੇ ਵਿੱਚ ਨਹੀਂ ਪੈਂਦੇ। ਇਕੋ ਗੱਲ ਸਮਝਾਈ ਕਿ ਜੇ ਤੇਰੇ ਅੰਦਰ ਪਿਆਸ ਹੈ ਤਾਂ ਜਿਹੜੇ ਪ੍ਰਮਾਤਮਾ ਦੇ ਚਰਨਾਂ ਵਿੱਚ ਜੁੜ ਕੇ ਆਪਣੀ ਰਸਨਾ ਤੋਂ ਅਭੇਦ ਹੋਏ ਭਗਤ ਬਚਨ ਉਚਾਰਨ ਕਰਦੇ ਹਨ, ਉਹਨਾਂ ਨੂੰ ਸੁਣੇਗਾ ਤਾਂ ਤੇਰੇ ਅੰਦਰ ਵੀ ਤ੍ਰਿਪਤੀ ਹੋਵੇਗੀ। ਜਿੰਨੀ ਦੇਰ ਤੱਕ ਇਨਸਾਨ ਨੂੰ ਪਿਆਸ ਨਹੀਂ, ਉੱਨੀ ਦੇਰ ਤੱਕ ਉਹ ਕਈ ਵਾਰ ਪਾਣੀ ਦੇ ਸਬੰਧੀ ਤਰਕ ਪੇਸ਼ ਕਰਦਾ ਹੈ ਕਿ ਇਹ ਪਾਣੀ ਕਿਥੋਂ ਲੈ ਕੇ ਆਏ ? ਇਹ ਪਾਣੀ ਕਿਸ ਬੰਦੇ ਦੇ ਹੱਥ ਵਿੱਚੋਂ ਆਇਆ ? ਇਸ ਪਾਣੀ ਨੂੰ ਕਿਸ ਭਾਂਡੇ ਵਿੱਚ ਲੈ ਕੇ ਆਏ ? ਜਿਸ ਦਿਨ ਸਰੀਰ ਵਿੱਚ ਪਿਆਸ ਲੱਗ ਜਾਏ ਫਿਰ ਪਾਣੀ ਸਬੰਧੀ ਕੋਈ ਤਰਕ ਨਹੀਂ ਕਰਦਾ। ਇਹ ਨਹੀਂ ਪੁੱਛਿਆ ਜਾਂਦਾ ਕਿ ਭਾਂਡਾ ਕਿਹੜਾ ਹੈ। ਇਹ ਨਹੀਂ ਪੁੱਛਿਆ ਜਾਂਦਾ ਕਿ ਪਾਣੀ ਕਿਸ ਦੇ ਹੱਥ ਦਾ ਹੈ। ਇਥੋਂ ਤੱਕ ਕਿ ਪਿਆਸ ਲੱਗੀ ਹੋਵੇ ਤਾਂ ਬੰਦਾ ਬਰਤਨ ਦੀ ਮੰਗ ਵੀ ਨਹੀਂ ਕਰਦਾ ਅਤੇ ਆਪਣੇ ਹੱਥਾਂ ਦੀ ਬੁੱਕ ਬਣਾ ਕੇ ਹੀ ਪਾਣੀ ਪੀ ਲੈਂਦਾ ਹੈ। ਇਸੇ ਤਰ੍ਹਾਂ ਜਿੰਨੀ ਦੇਰ ਅੰਦਰ ਪ੍ਰਮਾਤਮਾ ਨੂੰ ਮਿਲਣ ਦੀ ਪਿਆਸ ਨਹੀਂ, ਉੱਨੀ ਦੇਰ ਤੱਕ ਇਨਸਾਨ ਅਨੇਕਾਂ ਤਰ੍ਹਾਂ ਦੇ ਬਾਣੀ ਉਚਾਰਨ ਕਰਤਿਆਂ ਦੇ ਸਬੰਧੀ ਅਲੋਚਨਾ ਵਾਲੇ ਸ਼ਬਦ ਵਰਤਦਾ ਹੈ ਤੇ ਜਿਸ ਦਿਨ ਅੰਦਰ ਰੱਬ ਨੂੰ ਮਿਲਣ ਦੀ ਪਿਆਸ ਪੈਦਾ ਹੋ ਗਈ, ਉਸ ਦਿਨ ਕੋਈ ਤਰਕ ਨਹੀਂ, ਉਸ ਦਿਨ ਇਕ ਇਕ ਸ਼ਬਦ ਪਿਆਸ ਮਿਟਾਉਂਦਾ ਹੈ।

ਹਜ਼ੂਰ ਨੇ ਆਰੰਭ ਵਿੱਚ ਕ੍ਰਿਪਾ ਕੀਤੀ ਹੈ। ਸੋਰਠਿ ਰਾਗ ਵਿੱਚ ਭਗਤ ਭੀਖਨ ਸਾਹਿਬ ਜੀ ਦੇ ਸ਼ਬਦ ਹਨ। ਹਜ਼ੂਰ ਨੇ ਕਿਹਾ -

*ਰਾਗੁ ਸੋਰਠਿ ਬਾਣੀ ਭਗਤ ਭੀਖਨ ਕੀ*

ਤੇ ਅੱਗੇ ਹਜ਼ੂਰ ਨੇ ਮੰਗਲ ਉਚਾਰਿਆ -

*ੴ ਸਤਿਗੁਰ ਪ੍ਰਸਾਦਿ॥*

ਇਸ ਦਾ ਅਰਥ ਹੈ ਕਿ ਪਰੀਪੂਰਨ ਪ੍ਰਭੂ ਅਦੁੱਤੀ ਇਕ ਹੈ, ਉਸ ਵਰਗਾ ਹੋਰ ਦੂਜਾ ਕੋਈ ਨਹੀਂ। ਜੇ ਉਸ ਇਕ ਨਿਰੰਕਾਰ ਤੱਕ ਅਭੇਦ ਹੋਣਾ ਚਾਹੁੰਦੇ ਹੋ, ਪਹੁੰਚਣਾ ਚਾਹੁੰਦੇ ਹੋ ਤਾਂ ਬਸ ਇੱਕ ਗੱਲ ਨੂੰ ਬਾਣੀ ਪੜ੍ਹਦਿਆਂ ਕਦੀ ਭੁੱਲੋ ਨਾ ਕਿ ਇਹ ਆਪਣੀ ਘਾਲਣਾ ਨਹੀਂ। ਜੇ ਇੱਕ ਤੱਕ ਪਹੁੰਚਣਾ ਹੈ ਤਾਂ ਕੇਵਲ ਗੁਰੂ ਦੀ ਮੇਹਰ ਹੀ ਲਿਜਾ ਸਕਦੀ ਹੈ। ਇਸੇ ਨੂੰ ਹਜ਼ੂਰ ਨੇ ਬਾਣੀ ਵਿੱਚ ਫੁਰਮਾਇਆ ਹੈ -

*ਸਤਿਗੁਰੁ ਹੋਇ ਦਇਆਲੁ ਤ ਸਰਧਾ ਪੂਰੀਐ ॥*
*ਸਤਿਗੁਰੁ ਹੋਇ ਦਇਆਲੁ ਨ ਕਬਹੂੰ ਝੂਰੀਐ ॥*

*ਸਤਿਗੁਰੁ ਹੋਇ ਦਇਆਲੁ ਤਾ ਦੁਖੁ ਨ ਜਾਣੀਐ ॥*
*ਸਤਿਗੁਰੁ ਹੋਇ ਦਇਆਲੁ ਤਾ ਹਰਿ ਰੰਗੁ ਮਾਣੀਐ ॥*
*ਸਤਿਗੁਰੁ ਹੋਇ ਦਇਆਲੁ ਤਾ ਜਮ ਕਾ ਡਰੁ ਕੇਹਾ ॥*
*ਸਤਿਗੁਰੁ ਹੋਇ ਦਇਆਲੁ ਤਾ ਸਦ ਹੀ ਸੁਖੁ ਦੇਹਾ ॥*
*ਸਤਿਗੁਰੁ ਹੋਇ ਦਇਆਲੁ ਤਾ ਨਵ ਨਿਧਿ ਪਾਈਐ ॥*
*ਸਤਿਗੁਰੁ ਹੋਇ ਦਇਆਲ ਤ ਸਚਿ ਸਮਾਈਐ ॥*

*(ਅੰਗ ੧੪੯)*

ਅੱਜ ਦਾ ਸ਼ਬਦ ਹੈ -

*ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧ ਵਾਨੀ ॥*

ਭਗਤ ਭੀਖਨ ਸਾਹਿਬ ਜੀ ਇਨਸਾਨ ਦੀ ਜ਼ਿੰਦਗੀ ਦੇ ਉਸ ਪੜਾਅ ਦੀ ਗੱਲ ਕਰਦੇ ਹਨ ਜਿੱਥੇ ਪ੍ਰਮਾਤਮਾ ਦੀ ਭਗਤੀ ਨਹੀਂ। ਅੰਦਰ ਦੀਆਂ ਇੱਛਾਵਾਂ, ਅੰਦਰ ਦੀਆਂ ਕਾਮਨਾਵਾਂ ਅਜੇ ਕਾਇਮ ਹਨ ਪਰ ਜਿਹੜਾ ਸਰੀਰ ਮਿਲਿਆ ਸੀ, ਉਸ ਸਰੀਰ ਦੇ ਅੰਗ ਹੀ ਜਵਾਬ ਦੇ ਗਏ। ਕਹਿਣ ਲੱਗੇ ਅੱਖਾਂ ਦੇ ਵਿੱਚੋਂ ਪਾਣੀ ਵੱਗਣ ਲੱਗ ਪਿਆ ਹੈ, ਨੇਤਰਾਂ ਵਿੱਚੋਂ ਹਰ ਸਮੇਂ ਨੀਰ ਵੱਗਦਾ ਹੈ, ਸਰੀਰ ਬਿਲਕੁਲ ਕਮਜ਼ੋਰ ਹੋ ਚੁੱਕਾ ਹੈ ਤੇ ਜਿਹੜੇ ਕੇਸ ਕਾਲੇ ਸ਼ਾਹ ਸਨ, ਉਹ ਦੁੱਧ ਵਰਗੇ ਚਿੱਟੇ ਹੋ ਗਏ ਹਨ।

*ਰੂਧਾ ਕੰਠੁ ਸਬਦੁ ਨਹੀ ਉਚਰੈ*
*ਅਬ ਕਿਆ ਕਰਹਿ ਪਰਾਨੀ ॥ ੧॥*

ਗਲੇ ਵਿੱਚੋਂ ਹੁਣ ਆਵਾਜ਼ ਨਹੀਂ ਨਿਕਲਦੀ। ਗਲੇ ਵਿੱਚ ਹਰ ਸਮੇਂ ਬਲਗ਼ਮ ਹੈ, ਹਰ ਸਮੇਂ ਬੋਲਣ ਦਾ ਯਤਨ ਕਰਦਾ ਹੈ ਤਾਂ ਆਵਾਜ਼ ਨਹੀਂ ਨਿਕਲਦੀ। ਸੱਚੇ ਪਾਤਿਸ਼ਾਹ ਮਨ ਨੂੰ ਇੱਕ ਚਿਤਾਵਨੀ ਦੇ ਰਹੇ ਹਨ ਕਿ ਦੇਖ, ਜੇ ਪ੍ਰਭੂ ਨੇ ਜ਼ਿੰਦਗੀ ਦਿੱਤੀ ਹੈ, ਬੁਢੇਪਾ ਆ ਗਿਆ ਹੈ ਤੇ ਸਿਮਰਨ ਨਹੀਂ ਹੋਇਆ। ਕੇਸ ਦੁੱਧ ਵਰਗੇ ਚਿੱਟੇ ਹੋ ਗਏ। ਅੱਖਾਂ ਵਿੱਚ ਪਾਣੀ, ਸਰੀਰ ਦੀ ਕਮਜ਼ੋਰੀ, ਗਲੇ ਵਿੱਚੋਂ ਆਵਾਜ਼ ਕੱਢਦਾ ਹੈ ਪਰ ਗਲਾ ਰੁੱਕ ਜਾਂਦਾ ਹੈ ਤਾਂ ਹੁਣ ਦੱਸ ਬੰਦਿਆ! ਤੇਰਾ ਹੱਲ ਕੀ ਹੋਵੇ ? ਹੁਣ ਧਰਮ ਨੂੰ ਕਿਵੇਂ ਕਮਾਏਂਗਾ ?

ਬਾਣੀ ਵਿੱਚ ਤਿੰਨ ਪੜਾਅ ਵੀ ਦੱਸੇ ਹਨ, ਚਾਰ ਪੜਾਅ ਵੀ ਦੱਸੇ ਹਨ ਤੇ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿੱਚ ਹਜ਼ੂਰ ਨੇ ਮਨੁੱਖ ਦੀ ਜ਼ਿੰਦਗੀ ਦੇ ਦੱਸ ਪੜਾਅ ਵੀ ਦੱਸੇ ਹਨ। ਜਦੋਂ ਅਸੀਂ ਤਿੰਨ ਪੜਾਅ ਪੜ੍ਹਦੇ ਹਾਂ ਤਾਂ ਉਸਨੂੰ ਗੁਰੂ ਤੇਗ਼ ਬਹਾਦਰ ਜੀ ਨੇ ਫ਼ੁਰਮਾਇਆ ਹੈ -

*ਬਾਲ ਜੁਆਨੀ ਅਰੁ ਬਿਰਧਿ ਫੁਨਿ ਤੀਨਿ ਅਵਸਥਾ ਜਾਨਿ ॥*

*(ਅੰਗ ੧੪੨੮)*

ਬਚਪਨ, ਜਵਾਨੀ ਤੇ ਬੁਢੇਪਾ ਇਹ ਸਰੀਰ ਦੀਆਂ ਤਿੰਨ ਅਵਸਥਾਵਾਂ ਹਨ। ਗੁਰੂ ਨਾਨਕ ਸਾਹਿਬ ਨੇ ਇਹਨਾਂ ਨੂੰ ਚਾਰ ਅਵਸਥਾਵਾਂ ਕਿਹਾ ਹੈ। ਚਾਰ ਤੋਂ ਅੱਗੇ ਹਜ਼ੂਰ ਨੇ ਇਹਨਾਂ ਦੀ ਵੰਡ ਦੱਸਾਂ ਵਿੱਚ ਵੀ ਕੀਤੀ ਹੈ। ਚਾਰ ਅਵਸਥਾਵਾਂ ਕਿਹੜੀਆਂ ਹਨ ?

*ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ*
*ਹੁਕਮਿ ਪਇਆ ਗਰਭਾਸਿ ॥* *(ਅੰਗ ੭੪)*

ਦੂਜਾ ਪੜਾਅ ਹੈ -

*ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ*
*ਵਿਸਰਿ ਗਇਆ ਧਿਆਨੁ ॥* *(ਅੰਗ ੭੫)*

ਤੀਸਰਾ ਪੜਾਅ ਹੈ -

*ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ*
*ਧਨ ਜੋਬਨ ਸਿਉ ਚਿਤੁ ॥* *(ਅੰਗ ੭੫)*

ਚੌਥਾ ਜ਼ਿੰਦਗੀ ਦਾ ਪੜਾਅ ਹੈ -

*ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ*
*ਲਾਵੀ ਆਇਆ ਖੇਤੁ ॥* *(ਅੰਗ ੭੫)*

ਅੱਜ ਹਜ਼ੂਰ ਨੇ ਕਿਹਾ ਹੈ ਕਿ ਕੇਸਾਂ ਦਾ ਰੰਗ ਤਬਦੀਲ ਹੋ ਗਿਆ ਹੈ। ਗੁਰੂ ਨਾਨਕ ਸਾਹਿਬ ਨੇ ਕਿਹਾ ਹੈ ਕਿ ਫ਼ਸਲ ਪੱਕ ਗਈ ਹੈ।

*ਲਾਵੀ ਆਇਆ ਖੇਤੁ ॥*

ਲਾਵੀ ਦਾ ਅਰਥ ਹੁੰਦਾ ਹੈ ਕਾਮਾ। ਜਦੋਂ ਫ਼ਸਲ ਪੱਕ ਜਾਏ, ਕਾਮੇ ਲਿਆ ਕੇ ਕੱਟਣ ਦਾ ਮੌਕਾ ਆ ਜਾਏ ਤਾਂ ਉਦੋਂ ਆਮ ਤੌਰ 'ਤੇ ਪਿੰਡਾਂ ਵਿੱਚ ਕਹਿੰਦੇ ਹਨ ਖੇਤ ਲਾਵੀ ਆ ਗਿਆ ਹੈ। ਪਰ ਕਦੀ ਫ਼ਸਲ ਦਾ ਰੰਗ ਦੇਖੋ। ਜਦੋਂ ਫ਼ਸਲ ਜ਼ਮੀਨ ਵਿੱਚੋਂ ਨਿਕਲਦੀ ਹੈ ਤਾਂ ਉਸਦਾ ਅੰਕੁਰ ਬਿਲਕੁਲ ਕੋਮਲ ਹੈ। ਥੋੜਾ ਜਿਹਾ ਆਪਣਾ ਵਿਕਾਸ ਕਰੇ ਫ਼ਸਲ ਤਾਂ ਪੱਤਿਆਂ ਦਾ ਰੰਗ ਹਰਾ ਹੁੰਦਾ ਹੈ ਤੇ ਜਦੋਂ ਪੱਕਣ ਦੇ ਨੇੜੇ ਆਉਂਦਾ ਹੈ ਤਾਂ ਪੱਤਿਆਂ ਦਾ ਰੰਗ ਵੀ ਪੱਕਣ ਦੇ ਨਾਲ ਨਾਲ ਖ਼ੁਦ ਤਬਦੀਲ ਹੋ ਜਾਂਦਾ ਹੈ। ਜਿਹੜਾ ਇਨਸਾਨ ਜਨਮ ਵੇਲੇ ਹਰ ਇੱਕ ਨੂੰ ਚੰਗਾ ਲੱਗਦਾ ਹੈ ਬਾਲ ਅਵਸਥਾ ਵਿੱਚ ਪਰ ਜਦੋਂ ਜਵਾਨੀ ਵਿੱਚ ਆਉਂਦਾ ਹੈ

ਤਾਂ ਉਦੋਂ ਆਪਣੇ ਪੂਰੇ ਰੰਗ 'ਤੇ ਹੈ ਅਤੇ ਜਦੋਂ ਪਿਆਰਿਉ! ਫ਼ਸਲ ਪੱਕਣ ਲੱਗਦੀ ਹੈ ਤਾਂ ਇਨਸਾਨ ਦੇ ਸਰੀਰ ਦਾ ਤੇ ਇਨਸਾਨ ਦੇ ਕੇਸਾਂ ਦਾ ਰੰਗ ਤਬਦੀਲ ਹੋ ਜਾਂਦਾ ਹੈ। ਸਤਿਗੁਰੂ ਨੇ ਫੁਰਮਾਇਆ ਹੈ -

*ਲਾਵੀ ਆਇਆ ਖੇਤੁ ॥*

ਬਾਬੇ ਫਰੀਦ ਨੇ ਬੁਢੇਪੇ ਸਬੰਧੀ ਬਹੁਤ ਸਾਰੀਆਂ ਜਾਣਕਾਰੀਆਂ ਆਪਣੀ ਅੰਮ੍ਰਿਤ ਬਾਣੀ ਵਿੱਚ ਦਿੱਤੀਆਂ ਹਨ। ਬਾਬਾ ਜੀ ਨੇ ਕਿਹਾ, ਦੇਖ ਤੂੰ ਬਾਹਰ ਬਾਗ਼ ਵਿੱਚ ਸੈਰ ਕਰਦਾ ਹੈਂ। ਕੁੱਝ ਰੁੱਖ ਅਜਿਹੇ ਹਨ ਜਿਹੜੇ ਹਰ ਸਾਲ ਆਪਣੇ ਪੱਤੇ ਪੈਦਾ ਕਰਦੇ ਹਨ ਤੇ ਪੱਤਝੜ ਵੇਲੇ ਪੱਤਿਆਂ ਨੂੰ ਤਿਆਗ ਦਿੰਦੇ ਹਨ। ਸਾਹਿਬ ਕਹਿੰਦੇ ਹਨ ਕਿ ਉਸ ਰੁੱਖ ਵੱਲ ਅਤੇ ਆਪਣੇ ਸਰੀਰ ਵੱਲ ਝਾਤੀ ਮਾਰ ਲੈ। ਜਦੋਂ ਪੱਤਾ ਨਿਕਲਦਾ ਹੈ ਉਦੋਂ ਅੱਖਾਂ ਨੂੰ ਠੰਢ ਪੈਂਦੀ ਹੈ। ਜੋਬਨ 'ਤੇ ਆਉਂਦਾ ਹੈ ਤਾਂ ਪੂਰੀ ਹਰਿਆਵਲ ਹੈ ਤੇ ਜਦੋਂ ਟੁੱਟਣ ਦਾ ਸਮਾਂ ਆਉਂਦਾ ਹੈ ਤਾਂ ਪੱਤਾ ਟੁੱਟਣ ਤੋਂ ਪਹਿਲਾਂ ਟਾਹਣੀ ਉੱਪਰ ਆਪਣਾ ਰੰਗ ਤਬਦੀਲ ਕਰ ਜਾਂਦਾ ਹੈ। ਕਹਿਣ ਲੱਗੇ, ਜੇ ਪੱਤੇ ਦਾ ਰੰਗ ਬਦਲਦਾ ਹੈ ਤਾਂ ਆਪਣੇ ਸਰੀਰ ਨੂੰ ਰੁੱਖ ਦੀ ਤਰ੍ਹਾਂ ਸਮਝ। ਰੁੱਖ ਦੀਆਂ ਟਾਹਣੀਆਂ ਦੇ ਨਾਲ ਲੱਗੇ ਹੋਏ ਪੱਤੇ ਸਾਥ ਛੱਡ ਕੇ ਚਲੇ ਗਏ ਤੇ ਕਈ ਵਾਰੀ ਸਰੀਰ ਰੁੱਖ ਕਾਇਮ ਹੁੰਦਾ ਹੈ ਪਰ ਜਿਹੜੇ ਅੰਗ ਪੱਤੇ ਮਿਲੇ ਹਨ ਇਹ ਸਰੀਰ ਦੇ ਬਿਨਸਨ ਤੋਂ ਪਹਿਲਾਂ ਹੀ ਜਵਾਬ ਦੇ ਜਾਂਦੇ ਹਨ। ਹਜ਼ੂਰ ਦੀ ਅੰਮ੍ਰਿਤ ਬਾਣੀ ਵਿੱਚ ਅਸੀਂ ਫਰੀਦ ਜੀ ਦਾ ਸ਼ਬਦ ਪੜ੍ਹਦੇ ਹਾਂ -

*ਫਰੀਦਾ ਰੁਤਿ ਫਿਰੀ ਵਣੁ ਕੰਬਿਆ ਪਤ ਝੜੇ ਝੜਿ ਪਾਹਿ ॥*
*ਚਾਰੇ ਕੁੰਡਾ ਢੂੰਢੀਆਂ ਰਹਣੁ ਕਿਥਾਊ ਨਾਹਿ ॥*

*(ਅੰਕ ੧੩੮੩)*

ਜੇ ਰੁੱਖਾਂ ਦਾ ਰੰਗ ਤਬਦੀਲ ਹੋਇਆ ਤਾਂ ਬਾਬਾ ਫਰੀਦ ਜੀ ਨੇ ਇਸ ਜੀਵਨ ਦੀ ਗੱਲ ਕੀਤੀ ਤੇ ਫੁਰਮਾਇਆ -

*ਫਰੀਦਾ ਅਖੀ ਦੇਖਿ ਪਤੀਣੀਆਂ ਸੁਣਿ ਸੁਣਿ ਰੀਣੇ ਕੰਨ ॥*
*ਸਾਖ ਪਕੰਦੀ ਆਈਆ ਹੋਰ ਕਰੇਂਦੀ ਵੰਨ ॥*

*(ਅੰਗ ੧੩੭੮)*

ਉਹਨਾਂ ਨੇ ਆਪਣੀ ਅਮੋਲਕ ਰਚਨਾ ਵਿੱਚ ਕੁੱਝ ਹੋਰ ਬਚਨ ਕਹੇ। ਜਿਸ ਬੰਦੇ ਦੇ ਅੰਦਰ ਨਾਮ ਨਹੀਂ, ਕਈ ਵਾਰੀ ਉਸਦੇ ਸਰੀਰ ਦੇ ਅੰਗ ਜਵਾਬ ਦਿੰਦੇ ਹਨ, ਪਰ ਮਨ ਦੀ ਵਾਸ਼ਨਾ ਉਸਦੀ ਨਹੀਂ ਮਰਦੀ। ਸਤਿਗੁਰੂ ਕਹਿਣ ਲੱਗੇ -

*ਥਾਕੇ ਨੈਨ ਸ੍ਰਵਨ ਸੁਨਿ ਥਾਕੇ*

ਅੱਖਾਂ ਥੱਕ ਗਈਆਂ ਹਨ ਕਿਉਂਕਿ ਹੁਣ ਦੇਖ ਨਹੀਂ ਸਕਦੀਆਂ। ਕੰਨ ਥੱਕ ਗਏ ਹਨ, ਹੁਣ ਸੁਣ ਨਹੀਂ ਸਕਦੇ।

*ਥਾਕੀ ਸੁੰਦਰਿ ਕਾਇਆ ॥*
*ਜਰਾ ਹਾਕ ਦੀ ਸਭ ਮਤਿ ਥਾਕੀ*

ਸਮਝ ਕੋਈ ਨਹੀਂ ਕਿ ਮੈਂ ਬੋਲਦਾ ਕੀ ਪਿਆ ਹਾਂ। ਬੁਢੇਪੇ ਨੇ ਆਵਾਜ਼ ਮਾਰੀ ਤੇ ਹਰ ਅੰਗ ਥੱਕ ਗਿਆ ਪਰ ਮਨ ਨਹੀਂ ਥੱਕਿਆ ਕਿਉਂਕਿ -

*ਏਕ ਨ ਥਾਕਸਿ ਮਾਇਆ ॥ ੧॥* *(ਅੰਗ ੭੯੩)*

ਅੰਦਰ ਵਾਲੀ ਬਿਰਤੀ ਨਹੀਂ ਥਕੀ। ਪੰਡਿਤ ਗੁਲਾਬ ਸਿੰਘ ਜੀ ਨੇ ਇਸ ਬੁਢੇਪੇ ਦੇ ਸਬੰਧ ਵਿੱਚ ਲਿਖਿਆ ਹੈ। ਕਹਿੰਦੇ ਹਨ ਕਿ ਇੱਕ ਇਨਸਾਨ ਉੱਪਰ ਬੁਢੇਪਾ ਆ ਗਿਆ, ਉਸਨੇ ਸਰੀਰ ਵੱਲ ਝਾਤੀ ਮਾਰੀ। ਕੀ ਦੇਖਦਾ ਹੈ ਕਿ ਉਸ ਦੀਆਂ ਅੱਖਾਂ ਜਵਾਬ ਦੇ ਗਈਆਂ, ਕੰਨਾਂ ਦੀ ਸ੍ਰੋਤ ਖ਼ਤਮ ਹੋ ਗਈ, ਜ਼ਬਾਨ ਦੇ ਬੋਲ ਖ਼ਤਮ ਹੋ ਗਏ, ਹੱਥ-ਪੈਰ ਨਿਢਾਲ ਹੋ ਗਏ, ਇਥੋਂ ਤੱਕ ਕਿ ਜਿਹੜਾ ਜੋਬਨ ਵਿੱਚ ਪਰਿਵਾਰ ਉੱਪਰ ਹੁਕਮ ਚਲਾਉਂਦਾ ਸੀ, ਬੁਢੇਪਾ ਆਇਆ ਤਾਂ ਘਰ ਦੇ ਨੌਕਰ ਵੀ ਸੁਣ ਕੇ ਅਣਸੁਣੀ ਕਰਨ ਲੱਗ ਪਏ। ਅੱਜ ਉਹ ਡਿਉੜੀ ਵਿੱਚ ਬੈਠਾ ਹੈ ਤੇ ਆਪਣੇ ਸਰੀਰ ਵੱਲ ਝਾਤੀ ਮਾਰ ਰਿਹਾ ਹੈ। ਕਦੀ ਅੱਖਾਂ ਬਾਰੇ ਸੋਚਦਾ ਹੈ, ਕਦੀ ਕੰਨਾਂ ਬਾਰੇ ਸੋਚਦਾ ਹੈ, ਕਦੀ ਜਵਾਨੀ ਦੇ ਦਿਨਾਂ ਵਿੱਚ ਉਹ ਸਮਾਂ ਚੇਤੇ ਕਰਦਾ ਹੈ ਜਦੋਂ ਉਸ ਨੇ ਬੰਦੇ ਨੂੰ ਬੰਦਾ ਨਹੀਂ ਸੀ ਸਮਝਿਆ। ਰੱਬ ਮੇਹਰ ਕਰੇ ਜੇ ਜੋਬਨ ਦਾ ਜੋਸ਼ ਦੇਵੇ ਤੇ ਨਾਲ ਕ੍ਰਿਪਾ ਕਰਕੇ ਰੂਹਾਨੀਅਤ ਦੀ ਦਾਤ ਦੇਵੇ, ਨਹੀਂ ਤਾਂ ਜੋਬਨ ਦਾ ਜੋਸ਼ ਕਈ ਵਾਰੀ ਬੰਦੇ ਦੇ ਅੰਦਰ ਦੀ ਖ਼ੁਵਾਰੀ ਕਰ ਦਿੰਦਾ ਹੈ।

ਸ਼ੇਖ਼ ਸਾਅਦੀ ਨੇ ਤਾਂ ਆਪਣੀ ਰਚਨਾ ਵਿੱਚ ਇਹ ਕਹਾਣੀ ਵੀ ਦਿੱਤੀ ਸੀ। ਕਹਿੰਦਾ ਹੈ ਕਿ ਮੈਂ ਸ਼ਾਮ ਵੇਲੇ ਜ਼ਮੀਨ ਉੱਪਰ ਹੱਥ ਮਾਰ ਕੇ ਮਿੱਟੀ ਫਰੋਲਦਾ ਪਿਆ ਸੀ। ਨੌਜਵਾਨ ਕੋਲੋਂ ਲੰਘੇ। ਪਹਿਲਾਂ ਮੈਨੂੰ ਦੇਖਕੇ ਹੱਸ ਕੇ ਨਿਕਲ ਗਏ। ਦੁਬਾਰਾ ਮਨ ਵਿੱਚ ਆਇਆ ਕਿ ਪਤਾ ਨਹੀਂ ਇਸ ਬਜ਼ੁਰਗ ਦੀ ਕੋਈ ਵਸਤੂ ਡਿੱਗ ਪਈ ਹੈ, ਜਿਹੜਾ ਮਿੱਟੀ ਫਰੋਲ ਕੇ ਲੱਭਦਾ ਪਿਆ ਹੈ। ਰੁਕ ਗਏ। ਕਹਿਣ ਲੱਗੇ ਬਾਬਾ! ਕੋਈ ਚੀਜ਼ ਗਵਾਚ ਗਈ ਹੈ ਤਾਂ ਲੱਭ ਦੇਈਏ ? ਬਾਬਾ ਕਹਿਣ ਲੱਗਾ, ਹਾਂ ਬੇਟਾ, ਗਵਾਚ ਗਈ ਹੈ। ਇਸੇ ਧਰਤੀ ਉੱਪਰ ਗਵਾਚ ਗਈ ਹੈ ਪਰ ਮੈਨੂੰ ਲੱਭਦੀ ਨਹੀਂ ਪਈ। ਕਹਿਣ ਲੱਗੇ ਦੱਸ ਬਾਬਾ ਕੀ ਗਵਾਚਿਆ ਹੈ ? ਕਹਿਣ ਲੱਗਾ ਲੱਭਣਾ ਤੁਹਾਡੇ ਕੋਲੋਂ ਵੀ ਨਹੀਂ। ਕਹਿਣ ਲੱਗੇ ਕਿ ਆਖ਼ਿਰ ਸਾਡੀ ਨਜ਼ਰ ਬੜੀ ਤੇਜ਼ ਹੈ। ਤੇਰੇ ਨਾਲੋਂ ਜ਼ਿਆਦਾ ਅਸੀਂ ਹਨੇਰੇ ਵਿੱਚ ਦੇਖ ਸਕਦੇ ਹਾਂ। ਬਾਬਾ ਕਹਿਣ ਲੱਗਾ ਪੁੱਤਰੋ, ਜੇ ਲੱਭ ਕੇ ਦੇਣਾ ਹੈ ਤਾਂ ਜਿਹੜੇ

ਜਵਾਨੀ ਦੇ ਦਿਨ ਤੁਹਾਡੇ ਉੱਪਰ ਆਏ ਹਨ, ਇਹ ਕਦੀ ਮੇਰੇ ਉੱਪਰ ਵੀ ਆਏ ਸਨ, ਬਸ ਮਿੱਟੀ ਫਰੋਲ ਕੇ ਲੱਭਦਾ ਪਿਆ ਹਾਂ ਕਿ ਉਹ ਦਿਨ ਕਿੱਥੇ ਚਲੇ ਗਏ। ਕਹਿਣ ਲੱਗੇ ਬਾਬਾ ਇਹ ਤਾਂ ਨਹੀਂ ਲੱਭਦੇ। ਉਸਨੇ ਕਹਾਣੀ ਕਹੀ ਪਰ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿੱਚ ਅਸੀਂ ਰੋਜ਼ ਇੱਕ ਬਚਨ ਪੜ੍ਹਦੇ ਹਾਂ ਕਿ ਜਵਾਨ ਸੰਘਰਸ਼ ਤੋਂ ਨਹੀਂ ਹਾਰਦਾ, ਜਵਾਨ ਆਈਆਂ ਮੁਸੀਬਤਾਂ ਤੋਂ ਨਹੀਂ ਹਾਰਦਾ, ਜਵਾਨ ਪਰਿਵਾਰ ਦੇ ਬਖੇੜੇ ਤੋਂ ਨਹੀਂ ਹਾਰਦਾ, ਪਰ ਜਿਸ ਦਿਨ ਬੁਢੇ ਪਾ ਆਉਂਦਾ ਹੈ -

*ਜਰ ਆਈ ਜੋਬਨ ਹਾਰਿਆ ॥* *(ਆਸਾ ਦੀ ਵਾਰ)*

ਉਥੇ ਜਵਾਨੀ ਹਾਰ ਜਾਂਦੀ ਹੈ। ਪੰਡਿਤ ਗੁਲਾਬ ਸਿੰਘ ਲਿਖਦੇ ਹਨ ਕਿ ਬਜ਼ੁਰਗ ਬੈਠਾ ਆਪਣੇ ਸਰੀਰ ਨੂੰ ਦੇਖਦਾ ਹੈ। ਸੱਚੀ ਮੁੱਚੀ ਜਦੋਂ ਨਾਮ ਪੱਲੇ ਨਾ ਹੋਵੇ ਤਾਂ ਬੁਢੇਪੇ ਵਿੱਚ ਆਇਆ ਹੋਇਆ ਬੰਦਾ ਕਈ ਵਾਰੀ ਆਪਣੇ ਨਾਲ ਇਕੱਲਾ ਗੱਲਾਂ ਕਰੀ ਜਾਏਗਾ। ਉਹ ਭਾਲਦਾ ਹੈ ਕਿ ਕੋਈ ਮੇਰੀ ਗੱਲ ਸੁਣੇ ਪਰ ਕੋਈ ਵੀ ਉਸਦੀ ਗੱਲ ਸੁਣਨ ਲਈ ਤਿਆਰ ਨਹੀਂ। ਕਹਿੰਦੇ ਹਨ ਕਿ ਉਹ ਇਕੱਲਾ ਗੱਲਾਂ ਕਰ ਰਿਹਾ ਸੀ ਕਿ ਅੱਖਾਂ ਮੇਰੇ ਨਾਲ ਆਈਆਂ, ਪਰ ਕਿੰਨੀਆਂ ਧੋਖੇਬਾਜ਼ ਨਿਕਲੀਆਂ। ਇੰਨਾ ਕੁਝ ਰੰਗ ਤਮਾਸ਼ਾ ਦਿੰਖਾਇਆ ਪਰ ਮੇਰੀ ਮੌਤ ਤੋਂ ਪਹਿਲਾਂ ਸਾਥ ਛੱਡ ਕੇ ਚਲੀਆਂ ਗਈਆਂ। ਇਕੱਲਾ ਕਹਿ ਰਿਹਾ ਸੀ ਕਿ ਕੰਨ ਨਾਲ ਆਏ, ਪਰ ਅਜੇ ਕੰਨਾਂ ਦੇ ਸੁਰਾਖ਼ ਕਾਇਮ ਹਨ ਪਰ ਸ੍ਰੋਤ ਦੀ ਮੌਤ ਪਹਿਲਾਂ ਹੀ ਹੋ ਗਈ ਹੈ। ਜ਼ਬਾਨ ਆਈ ਸੀ, ਗਲਾ ਮੇਰੇ ਕੋਲ ਸੀ। ਅਜੇ ਸੁਆਸ ਚੱਲਦੇ ਪਏ ਹਨ, ਪਰ ਆਵਾਜ਼ ਦੀ ਮੌਤ ਪਹਿਲਾਂ ਹੀ ਹੋ ਗਈ ਹੈ। ਅਜੇ ਹੱਥ ਪੈਰ ਮੌਜੂਦ ਹਨ ਪਰ ਅੰਦਰ ਦੀ ਸ਼ਕਤੀ ਹੀਣ ਹੋ ਗਈ ਹੈ। ਇਕੱਲਾ ਕਹਿੰਦਾ ਹੈ ਕਿ ਇਹੀ ਸਾਥ ਨਹੀਂ ਛੱਡ ਗਏ, ਸਗੋਂ ਜਿਹੜੇ ਸੇਵਕ ਮੇਰਾ ਪਾਣੀ ਭਰਦੇ ਸਨ, ਉਹ ਸੇਵਕ ਵੀ ਜਵਾਬ ਦੇ ਗਏ। ਅਖ਼ੀਰ ਵਿੱਚ ਕਹਿੰਦਾ ਹੈ - ਹੇ ਤ੍ਰਿਸ਼ਨਾ! ਇੱਕ ਤੈਨੂੰ ਉਲਾਹਮਾ ਦਿੰਦਾ ਹਾਂ ਕਿ ਸਾਰੇ ਮੇਰਾ ਸਾਥ ਛੱਡ ਕੇ ਚਲੇ ਗਏ ਹਨ। ਅੱਜ ਮੰਜੀ ਉੱਪਰ ਪਿਆ ਹਾਂ। ਰੱਬ ਦਾ ਵਾਸਤਾ ਈ, ਤੂੰ ਵੀ ਮੇਰਾ ਖਹਿੜਾ ਛੱਡ ਦੇ। ਇੱਕ ਤ੍ਰਿਸ਼ਨਾ ਅਜਿਹੀ ਹੈ ਜਿਸਨੇ ਮੇਰਾ ਸਾਥ ਨਹੀਂ ਛੱਡਿਆ।

ਬਾਬਾ ਫਰੀਦ ਸਾਹਿਬ ਨੇ ਮਨੁੱਖ ਦੀ ਬੁਢੇਪੇ ਦੀ ਅਵਸਥਾ ਨੂੰ ਦੇਖਿਆ, ਪਰ ਉਹਨਾਂ ਨੇ ਇਸ ਰੋਗ ਸਬੰਧੀ ਆਪਣੀ ਬਾਣੀ ਵਿੱਚ ਪਹਿਲਾਂ ਜਵਾਨ ਨੂੰ ਸੁਚੇਤ ਕੀਤਾ। ਕਹਿਣ ਲੱਗੇ ਕਿ ਅੱਜ ਦੇਖੋ ਮਨੁੱਖ ਦਾ ਮੂੰਹ ਕਾਇਮ ਹੈ, ਪਰ ਅੰਦਰ ਦੰਦ ਨਹੀਂ। ਮਨੁੱਖ ਦੀਆਂ ਬਾਹਰੋਂ ਅੱਖਾਂ ਜ਼ਰੂਰ ਦਿੱਸਦੀਆਂ ਹਨ, ਪਰ ਅੰਦਰ ਜੋਤ ਨਹੀਂ। ਹੱਥ ਪੈਰ ਕਾਇਮ ਹਨ, ਪਰ ਸੱਤਿਆ-ਹੀਣ ਹਨ। ਕਹਿੰਦੇ

ਹਨ, ਹੁਣ ਤਾਂ ਸਰੀਰ ਵੀ ਧਾਹਾਂ ਮਾਰ ਕੇ ਕਹਿੰਦਾ ਹੈ ਕਿ ਜਿਹੜੇ ਪਿਆਰੇ ਅੰਗ ਸਾਥ ਮਿਲੇ ਸਨ, ਉਹ ਅੱਜ ਸਾਥ ਛੱਡ ਗਏ। ਬਾਬਾ ਜੀ ਦਾ ਬਚਨ ਅਸੀਂ ਪੜ੍ਹਦੇ ਹਾਂ -

*ਚਬਣ ਚਲਣ ਰਤੰਨ ਸੇ ਸੁਣੀਅਰ ਬਹਿ ਗਏ ॥*

*(ਅੰਗ ੧੩੮੧)*

ਜਿਹੜੇ ਦੰਦ ਭੋਜਨ ਚਬਾਉਂਦੇ ਸਨ ਉਹ ਵੀ ਖ਼ਤਮ ਹੋ ਗਏ। ਆਏ ਬਾਅਦ ਵਿੱਚ ਸਨ ਚਲੇ ਪਹਿਲਾਂ ਗਏ। ਪੈਰ ਕਾਇਮ ਹਨ, ਪਰ ਚੱਲਣ ਦੀ ਤਾਕਤ ਨਹੀਂ। ਇਹ ਹੈ ਬੁਢੇਪੇ ਦੀ ਦੁਰਦਸ਼ਾ। ਸਤਿਗੁਰੂ ਨੇ ਬਾਣੀ ਵਿੱਚ ਕਿਹਾ ਹੈ ਕਿ ਜਿਸ ਬੰਦੇ ਨੇ ਆਪਣੀ ਜ਼ਿੰਦਗੀ ਦਾ ਜੋਬਨ ਕੱਟ ਦਿੱਤਾ, ਆਪਣੇ ਜ਼ਿੰਦਗੀ ਦੇ ਕੀਮਤੀ ਦਿਨ ਕੱਟ ਦਿੱਤੇ ਤਾਂ ਬੁਢੇਪੇ ਵਿੱਚ ਜੇ ਆਸ ਰੱਖੇ ਕਿ ਅੰਦਰ ਦਾ ਰੱਸ ਆ ਜਾਏ, ਤਾਂ ਨਹੀਂ। ਸਾਹਿਬ ਨੇ ਬਾਣੀ ਵਿੱਚ ਕਿਹਾ -

*ਬਿਰਧਿ ਭਇਓ ਸੂਝੈ ਨਹੀ ਕਾਲੁ ਪਹੂਚਿਓ ਆਨਿ ॥*
*ਕਹੁ ਨਾਨਕ ਨਰ ਬਾਵਰੇ ਕਿਉ ਨ ਭਜੈ ਭਗਵਾਨੁ ॥*

*(ਅੰਗ ੧੪੨੬)*

*ਸਿਰੁ ਕੰਪਿਓ ਪਗ ਡਗਮਗੇ*

ਸਿਰ ਕੰਬਣ ਲੱਗ ਪਿਆ, ਪੈਰ ਥਿੜਕਣ ਲੱਗ ਪਏ।

*ਨੈਨ ਜੋਤਿ ਤੇ ਹੀਨ ॥*
*ਕਹੁ ਨਾਨਕ ਇਹ ਬਿਧਿ ਭਈ ਤਊ ਨ ਹਰਿ ਰਸਿ ਲੀਨ ॥*

*(ਅੰਗ ੧੪੨੯)*

ਹੁਣ ਐ ਇਨਸਾਨ! ਤੂੰ ਕੀ ਕਰੇਂਗਾ, ਤੇਰੇ ਗਲੇ ਵਿੱਚੋਂ ਆਵਾਜ਼ ਨਹੀਂ ਨਿਕਲਦੀ, ਕਿਉਂਕਿ -

*ਭੂੰਡੀ ਚਾਲ ਚਰਣ ਕਰ ਖਿਸਰੇ ਤੁਚਾ ਦੇਹ ਕੁਮਲਾਨੀ ॥*
*ਨੇਤ੍ਰੀ ਧੁੰਧਿ ਕਰਨ ਭਏ ਬਹਰੇ ਮਨਮੁਖਿ ਨਾਮੁ ਨ ਜਾਨੀ ॥ ੧॥*
*ਅੰਧੁਲੇ ਕਿਆ ਪਾਇਆ ਜਗਿ ਆਇ॥*
*ਰਾਮੁ ਰਿਦੈ ਨਹੀ ਗੁਰ ਕੀ ਸੇਵਾ ਚਾਲੇ ਮੂਲੁ ਗਵਾਇ ॥ ੧॥ ਰਹਾਉ॥*

*(ਅੰਗ ੧੧੨੬)*

ਮਿਲਿਆ ਹੋਇਆ ਸਮਾਂ ਵੀ ਤੂੰ ਅਜਾਈਂ ਗਵਾ ਦਿੱਤਾ। ਪਰ ਭਗਤ ਜੀ ਨੇ ਇਸ ਸ਼ਬਦ ਦੇ ਰਹਾਉ ਦੇ ਬਚਨ ਵਿੱਚ ਇੱਕ ਬੜਾ ਵੱਡਾ ਧਰਵਾਸ ਦਿੱਤਾ

ਹੈ। ਜਿਹੜਾ ਇੱਕ ਆਸ ਬਣਾਉਂਦਾ ਹੈ ਕਿ ਜੇ ਬੰਦਗੀ ਹੋਵੇ ਤਾਂ ਬੁਢੇਪੇ ਦਾ ਦੁੱਖ ਵੀ ਦੁੱਖ ਨਹੀਂ ਵਿਆਪਦਾ।

*ਰਾਮ ਰਾਇ ਹੋਹਿ ਬੈਦ ਬਨਵਾਰੀ ॥*

ਪਰੀਪੂਰਨ ਪ੍ਰਮਾਤਮਾ ਜੀ! ਜੇਕਰ ਉਹ ਵੈਦ ਹੋਣ, ਜੇਕਰ ਉਹ ਅਉਸ਼ਦੀ ਦੇਣ ਵਾਲੇ ਹੋਣ, ਜੇਕਰ ਉਹ ਦਵਾਈ ਦੇਣ ਤਾਂ ਉਹ ਕ੍ਰਿਪਾ ਕਰਕੇ ਆਪਣੇ ਸੰਤ ਜਨਾਂ ਨੂੰ ਇਸ ਬੁਢੇਪੇ ਦੀ ਪੀੜਾ ਵਿੱਚੋਂ ਕਿਵੇਂ ਬਚਾਉਂਦੇ ਹਨ ?

*ਅਪਨੇ ਸੰਤਹ ਲੇਹੁ ਉਸਾਰੀ ॥ ੧॥ ਰਹਾਉ॥*

ਆਪਣੇ ਸੰਤ ਜਨ ਦੀ ਉਹ ਆਪ ਰੱਖਿਆ ਕਰਦਾ ਹੈ। ਰੱਬ ਦੇ ਪਿਆਰੇ ਸੰਤ ਜਨਾਂ ਦਾ ਬੁਢੇਪਾ ਦੁਨੀਆਦਾਰ ਬੰਦਿਆਂ ਦਾ ਬੁਢੇਪਾ ਨਹੀਂ। ਉਹਨਾਂ ਦਾ ਬੁਢੇਪਾ ਤਾਂ ਪੱਕਿਆ ਹੋਇਆ ਫਲ ਹੈ। ਉਹਨਾਂ ਨੇ ਇਸ ਬਜ਼ੁਰਗੀ ਤੋਂ ਪਹਿਲਾਂ ਇੱਕ ਹੋਰ ਬਜ਼ੁਰਗੀ ਲਈ। ਉਹਨਾਂ ਨੂੰ ਬੰਦਗੀ ਦੇ ਰਾਹੀਂ ਬਜ਼ੁਰਗੀ ਮਿਲੀ। ਪਰ ਭਗਤ ਭੀਖਨ ਸਾਹਿਬ ਕਹਿ ਰਹੇ ਹਨ ਕਿ ਪ੍ਰਭੂ ਜੀ! ਆਪ ਜੀ ਵੈਦ ਬਣ ਜਾਉ, ਆਪਣੇ ਸੰਤ ਜਨਾਂ ਨੂੰ ਬਚਾ ਲਉ। ਜਿਹੜੇ ਰੱਬ ਦੇ ਨਾਮ ਦੀ ਅਉਸ਼ਧੀ ਨੂੰ ਛੱਡ ਦੇਣ, ਉਹਨਾਂ ਦਾ ਅੰਤ ਕਾਲ ਕੀ ਹੁੰਦਾ ਹੈ ?

*ਮਾਥੇ ਪੀਰ ਸਰੀਰਿ ਜਲਨਿ ਹੈ ਕਰਕ ਕਰੇਜੇ ਮਾਹੀ॥*

ਮੱਥੇ ਦੇ ਵਿੱਚ ਪੀਰ ਟਿੱਕ ਗਈ। ਸਰੀਰ ਸੜਦਾ ਹੈ, ਖੋਹ ਪੈਂਦੀ ਹੈ ਤੇ ਕਲੇਜੇ ਵਿੱਚ ਚੀਸ ਉੱਠਦੀ ਹੈ। ਇਹ ਬੁਢੇਪੇ ਦਾ ਰੋਗ ਹੈ ਕਿ ਜਿਸਨੇ ਮੱਥੇ ਦੀ ਪੀੜ, ਕਲੇਜੇ ਦੇ ਪੀੜ ਤੇ ਸਰੀਰ ਦੀ ਜਲਨ ਪੈਦਾ ਕੀਤੀ ਹੈ।

*ਐਸੀ ਬੇਦਨ ਉਪਜਿ ਖਰੀ ਭਈ ਵਾ ਕਾ ਅਉਖਧੁ ਨਾਹੀ॥ ੨॥*

ਇਹੋ ਜਿਹਾ ਰੋਗ ਪੈਦਾ ਹੋ ਗਿਆ, ਵਾ ਕਾ, ਉਸਦਾ ਕੋਈ ਇਲਾਜ ਨਹੀਂ। ਦੁਨੀਆਦਾਰ ਬੰਦੇ ਕੋਲ ਕੋਈ ਦਵਾਈ ਨਹੀਂ। ਸੱਚ ਹੈ ਬੁਢੇਪੇ ਵਿੱਚ ਤਾਂ ਡਾਕਟਰ ਵੀ ਕਈ ਵਾਰੀ ਸ਼ਬਦ ਕਹਿ ਦਿੰਦੇ ਹਨ ਕਿ ਬਸ ਹੁਣ ਸੇਵਾ ਕਰ ਲਉ, ਇਲਾਜ ਕੋਈ ਨਹੀਂ। ਪਰ ਗੁਰਮਤਿ ਨੇ ਕਿਹਾ ਹੈ ਕਿ ਨਹੀਂ, ਇਹ ਡਾਕਟਰ ਕਹਿ ਰਿਹਾ ਹੈ ਕਿ ਕੋਈ ਦਵਾਈ ਨਹੀਂ, ਪਰ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਸਾਰੇ ਰੋਗਾਂ ਦੀ ਜੇਕਰ ਦਵਾਈ ਹੈ ਤਾਂ ਬੁਢੇਪੇ ਦੇ ਰੋਗ ਦੀ ਵੀ ਦਵਾਈ ਹੈ। ਸੱਚੇ ਪਾਤਿਸ਼ਾਹ! ਉਹ ਕੀ ? ਉਹ ਅਖ਼ੀਰਲੇ ਜਿਹੜੇ ਪਦੇ ਹਨ ਉਸ ਵਿੱਚ ਭਗਤ ਸਾਹਿਬ ਫੁਰਮਾ ਰਹੇ ਹਨ-

*ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ*

*ਇਹੁ ਅਉਖਧੁ ਜਗਿ ਸਾਰਾ ॥*

ਪ੍ਰਮਾਤਮਾ ਦਾ ਨਾਮ ਅੰਮ੍ਰਿਤ ਜਲ ਇਹ ਸਾਰੀ ਦੁਨੀਆਂ ਦੀ ਦਵਾਈ ਹੈ। ਸਤਿਗੁਰੂ ਨੇ ਬਾਣੀ ਵਿੱਚ ਕ੍ਰਿਪਾ ਵੀ ਕੀਤੀ ਹੈ। ਅਸੀਂ ਬਚਨ ਪੜ੍ਹਦੇ ਹਾਂ -

*ਜਾ ਕਉ ਚਿੰਤਾ ਬਹੁਤੁ ਬਹੁਤੁ ਦੇਹੀ ਵਿਆਪੈ ਰੋਗੁ ॥*
*ਗ੍ਰਿਸਤਿ ਕੁਟੰਬਿ ਪਲੇਟਿਆ ਕਦੇ ਹਰਖੁ ਕਦੇ ਸੋਗੁ ॥*
*ਗਉਣੁ ਕਰੇ ਚਹੁ ਕੁੰਟ ਕਾ ਘੜੀ ਨ ਬੈਸਣੁ ਸੋਇ ॥*
*ਚਿਤਿ ਆਵੈ ਓਸੁ ਪਾਰਬ੍ਰਹਮੁ ਤਨੁ ਮਨੁ ਸੀਤਲੁ ਹੋਇ ॥*

*(ਅੰਗ ੭੦)*

ਇਹ ਦਵਾਈ ਬਾਹਰ ਦੀਆਂ ਦੁਕਾਨਾਂ ਤੋਂ ਨਹੀਂ ਮਿਲਦੀ, ਇਹ ਦਵਾਈ ਕਿਸੇ ਡੰਬੀ ਦੇ ਡੇਰੇ ਤੋਂ ਨਹੀਂ ਮਿਲਦੀ, ਇਹ ਦਵਾਈ ਪੈਸਿਆਂ ਨਾਲ ਵੀ ਨਹੀਂ ਮਿਲਦੀ, ਇਹ ਦਵਾਈ ਪ੍ਰਸਾਦਿ ਨਾਲ ਮਿਲਦੀ ਹੈ। ਕਿਵੇਂ ਮਿਲਦੀ ਹੈ?

*ਗੁਰ ਪਰਸਾਦਿ ਕਹੈ ਜਨੁ ਭੀਖਨੁ ਪਾਵਉ ਮੋਖ ਦੁਆਰਾ ॥ ੩ ॥*

ਗੁਰ ਪ੍ਰਸਾਦਿ ਨਾਲ, ਗੁਰੂ ਜੀ ਦੀ ਕ੍ਰਿਪਾ ਨਾਲ, ਗੁਰੂ ਜੀ ਦੀ ਬਖ਼ਸ਼ਿਸ਼ ਨਾਲ ਜਿਸਨੂੰ ਇਹ ਦਵਾਈ ਮਿਲ ਜਾਏ, ਦਾਸ ਭਗਤ ਭੀਖਨ ਜੀ ਇਹ ਫੁਰਮਾਉਂਦੇ ਹਨ ਕਿ ਉਹ ਮੁਕਤੀ ਦੇ ਦਰਵਾਜ਼ੇ ਉੱਪਰ ਪਹੁੰਚ ਜਾਂਦਾ ਹੈ। ਦੇਖੋ ਇਕ ਪ੍ਰਸਾਦਿ ਹੈ। ਇਕ ਅਸੀਂ ਲੈਂਦੇ ਹਾਂ ਪ੍ਰਸ਼ਾਦ। ਪ੍ਰਸ਼ਾਦ ਦੇ ਅਰਥ ਦੇਗ ਵੀ ਕਰਦੇ ਹਾਂ ਤੇ ਪ੍ਰਸਾਦਿ ਦੇ ਅਰਥ ਹਨ ਕ੍ਰਿਪਾ। ਜਿਹੜੇ ਗੁਰੂ ਦਰ ਉੱਪਰ ਨਮਸਕਾਰ ਕਰਨ ਆਉਂਦੇ ਹਨ, ਬਾਬਾ ਜੀ ਦੇ ਘਰ ਕਦੀ ਨਹੀਂ ਪੁੱਛਿਆ ਜਾਂਦਾ ਕਿ ਕਿਹੜੇ ਕਿਹੜੇ ਬੰਦੇ ਕਿਹੜੇ ਕਿਹੜੇ ਘਰਾਣੇ ਨਾਲ ਸਬੰਧਿਤ ਹਨ ਅਤੇ ਇਹਨਾਂ ਨੂੰ ਕਿੰਨਾ ਪ੍ਰਸ਼ਾਦ ਦਿੱਤਾ ਜਾਏ। ਜਿਹੜਾ ਸੰਗਤਾਂ ਵਿੱਚ ਆ ਕੇ ਬੈਠ ਗਿਆ, ਨਾ ਜਾਤ, ਨਾ ਬਰਾਦਰੀ, ਨਾ ਸੁਹੱਪਣ, ਨਾ ਗੁਣ, ਨਾ ਔਗੁਣ ਕੁੱਝ ਨਹੀਂ ਚਿਤਾਰਿਆ ਜਾਂਦਾ, ਸਿਰਫ਼ ਪ੍ਰਸ਼ਾਦ ਵਰਤਾਉਂਦਿਆਂ ਕਿਹਾ ਜਾਂਦਾ ਹੈ ਕਿ ਤੂੰ ਦੋਨੋਂ ਹੱਥ ਕਰ। ਤੈਨੂੰ ਪ੍ਰਸ਼ਾਦ ਉਸੇ ਤਰ੍ਹਾਂ ਮਿਲ ਜਾਏਗਾ। ਗੁਰੂ ਕੋਲ ਬੈਠੇ ਹੋਏ ਨੂੰ ਬੁੱਕ ਬਣਾਉਣ ਦੀ ਜਾਚ ਆ ਜਾਏ ਤਾਂ ਪ੍ਰਸ਼ਾਦ ਮਿਲ ਜਾਂਦਾ ਹੈ ਤੇ ਜੇ ਘਾਲਣਾ ਕਰਕੇ ਗੁਰੂ ਦੀ ਕ੍ਰਿਪਾ ਨਾਲ ਅੰਦਰ ਦੀ ਬੁੱਕ ਬਣਾਉਣ ਦੀ ਜਾਚ ਆ ਜਾਏ ਤਾਂ ਪ੍ਰਸਾਦਿ ਵੀ ਮਿਲ ਜਾਂਦਾ ਹੈ। ਧੰਨ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਮੇਹਰ ਕਰਨ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

*ਵਾਹਿਗੁਰੂ ਜੀ ਕਾ ਖਾਲਸਾ ॥*
*ਵਾਹਿਗੁਰੂ ਜੀ ਕੀ ਫਤਹਿ ॥*

# ਹਰਿ ਪ੍ਰਭੁ ਜਾਤਾ ਦੂਰਿ

## ਸਲੋਕ ਮ: ੩ ॥

*ਅਪਣਾ ਆਪੁ ਨ ਪਛਾਣਈ ਹਰਿ ਪ੍ਰਭੁ ਜਾਤਾ ਦੂਰਿ ॥*
*ਗੁਰ ਕੀ ਸੇਵਾ ਵਿਸਰੀ ਕਿਉ ਮਨੁ ਰਹੈ ਹਜੂਰਿ ॥*
*ਮਨਮੁਖਿ ਜਨਮੁ ਗਵਾਇਆ ਝੂਠੈ ਲਾਲਚਿ ਕੂਰਿ ॥*
*ਨਾਨਕ ਬਖਸਿ ਮਿਲਾਇਅਨੁ ਸਚੈ ਸਬਦਿ ਹਦੂਰਿ ॥ ੧ ॥*
*ਮ: ੩ ॥ ਹਰਿ ਪ੍ਰਭੁ ਸਚਾ ਸੋਹਿਲਾ ਗੁਰਮੁਖਿ ਨਾਮੁ ਗੋਵਿੰਦੁ ॥*
*ਅਨਦਿਨੁ ਨਾਮੁ ਸਲਾਹਣਾ ਹਰਿ ਜਪਿਆ ਮਨਿ ਆਨੰਦੁ ॥*
*ਵਡਭਾਗੀ ਹਰਿ ਪਾਇਆ ਪੂਰਨੁ ਪਰਮਾਨੰਦੁ ॥*
*ਜਨ ਨਾਨਕ ਨਾਮੁ ਸਲਾਹਿਆ ਬਹੁੜਿ ਨ ਮਨਿ ਤਨਿ ਭੰਗੁ ॥ ੨ ॥*
*ਪਉੜੀ ॥ ਕੋਈ ਨਿੰਦਕੁ ਹੋਵੈ ਸਤਿਗੁਰੂ ਕਾ*
*ਫਿਰਿ ਸਰਣਿ ਗੁਰ ਆਵੈ ॥*
*ਪਿਛਲੇ ਗੁਨਹ ਸਤਿਗੁਰੁ ਬਖਸਿ ਲਏ ਸਤਸੰਗਤਿ ਨਾਲਿ ਰਲਾਵੈ ॥*
*ਜਿਉ ਮੀਹਿ ਵੁਠੈ ਗਲੀਆ ਨਾਲਿਆ ਟੋਭਿਆ ਕਾ ਜਲੁ ਜਾਇ ਪਵੈ*
*ਵਿਚਿ ਸੁਰਸਰੀ ਸੁਰਸਰੀ ਮਿਲਤ ਪਵਿਤ੍ਰੁ ਪਾਵਨੁ ਹੋਇ ਜਾਵੈ ॥*
*ਏਹ ਵਡਿਆਈ ਸਤਿਗੁਰ ਨਿਰਵੈਰ ਵਿਚਿ*
*ਜਿਤੁ ਮਿਲਿਐ ਤਿਸਨਾ ਭੁਖ ਉਤਰੈ ਹਰਿ ਸਾਂਤਿ ਤੜ ਆਵੈ ॥*
*ਨਾਨਕ ਇਹੁ ਅਚਰਜੁ ਦੇਖਹੁ ਮੇਰੇ ਹਰਿ ਸਚੇ ਸਾਹ ਕਾ*
*ਜਿ ਸਤਿਗੁਰੂ ਨੋ ਮੰਨੈ ਸੁ ਸਭਨਾਂ ਭਾਵੈ ॥ ੧੩॥ ੧॥ ਸੁਧੁ ॥*

*(ਅੰਗ ੮੫੪)*

ਪਰਮ ਸਨਮਾਨ ਯੋਗ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ ! ਵਾਹਿਗੁਰੂ ਜੀ ਕਾ ਖਾਲਸਾ।। ਵਾਹਿਗੁਰੂ ਜੀ ਕੀ ਫਤਹਿ।।

ਅੱਜ ਦੀ ਇਸ ਪਉੜੀ ਵਿੱਚ ਪਹਿਲੇ ਸਲੋਕ ਵਿੱਚ ਸਤਿਗੁਰੂ ਗੁਰੂ ਅਮਰਦਾਸ ਜੀ ਨੇ ਬਖ਼ਸ਼ਿਸ਼ ਕੀਤੀ ਹੈ ਕਿ ਮਨਮੁਖ ਬੰਦੇ ਆਪਣੇ ਆਪ ਨੂੰ ਪੜਚੋਲਦੇ ਨਹੀਂ, ਆਪਣੇ ਆਪ ਨੂੰ ਪਛਾਣਦੇ ਨਹੀਂ। ਹਜ਼ੂਰ ਕ੍ਰਿਪਾਲੂ ਜੀ ਨੇ ਬਚਨ ਕੀਤਾ ਕਿ ਫਿਰ ਉਹਨਾਂ ਦੇ ਅੰਦਰੋਂ ਗੁਰੂ ਦੀ ਸੇਵਾ ਵਿਸਰ ਗਈ ਤੇ ਜਿਨ੍ਹਾਂ ਨੇ ਆਪਣਾ ਆਪ ਪਛਾਣਿਆ ਨਹੀਂ, ਪ੍ਰਮਾਤਮਾ ਨੂੰ ਦੂਰ ਜਾਣਿਆ, ਗੁਰੂ ਦੀ ਸੇਵਾ ਕਦੀ ਜ਼ਿੰਦਗੀ

ਵਿੱਚ ਕਮਾਈ ਨਹੀਂ ਤਾਂ ਮਹਾਰਾਜ ਕਹਿੰਦੇ ਹਨ ਕਿ ਉਹਨਾਂ ਦਾ ਮਨ ਪ੍ਰਮਾਤਮਾ ਦੀ ਹਜ਼ੂਰੀ ਵਿੱਚ ਕਿਵੇਂ ਆ ਜਾਏਗਾ। ਮਨ ਕਠੋਰ ਹੋ ਚੁੱਕੇ ਹਨ। ਅੱਗੇ ਹਜ਼ੂਰ ਨੇ ਕ੍ਰਿਪਾ ਕੀਤੀ ਹੈ ਕਿ ਪ੍ਰਮਾਤਮਾ ਦਾ ਨਾਮ ਹੀ ਸਥਿਰ ਰਹਿਣ ਵਾਲਾ ਹੈ। ਪ੍ਰਮਾਤਮਾ ਦਾ ਨਾਮ ਗੁਰੂ ਦੇ ਰਾਹੀਂ ਮਨੁੱਖ ਦੀ ਝੋਲੀ ਵਿੱਚ ਪੈਂਦਾ ਹੈ ਤੇ ਇਸ ਨਾਲ ਜਿਹੜੀ ਪਉੜੀ ਹੈ ਇਸ ਵਿੱਚ ਗੁਰੂ ਰਾਮਦਾਸ ਜੀ ਨੇ ਕ੍ਰਿਪਾ ਕੀਤੀ ਹੈ ਕਿ ਮੰਨ ਲਉ ਕੋਈ ਬੰਦਾ ਸਾਰੀ ਜ਼ਿੰਦਗੀ ਨਿੰਦਿਆ ਕਰਦਾ ਰਿਹਾ। ਸਮਰੱਥ ਗੁਰੂ ਦੀ ਨਿੰਦਿਆ ਕਰਦਾ ਰਿਹਾ ਤੇ ਜੇ ਕਿਤੇ ਪਰਤ ਕੇ ਉਹ ਗੁਰੂ ਜੀ ਦੇ ਚਰਨਾਂ ਵਿੱਚ ਆ ਜਾਏ ਤੇ ਹੱਥ ਜੋੜ ਕੇ ਆਪਣੇ ਕੀਤੇ ਹੋਏ ਗੁਨਾਹਾਂ ਦੀ ਮਾਫ਼ੀ ਮੰਗੇ ਤਾਂ ਸਤਿਗੁਰੂ ਇੱਕ ਨਿਰਮਲ ਦਰਿਆ ਦੀ ਤਰ੍ਹਾਂ ਹਨ। ਗੰਗਾ ਦੇ ਨਿਰਮਲ ਪਾਣੀ ਵਿੱਚ ਮਿਲ ਕੇ ਗੰਦਾ ਪਾਣੀ ਨਿਰਮਲ ਹੋ ਜਾਂਦਾ ਹੈ ਤੇ ਨਿੰਦਕ ਬੰਦਿਆਂ ਨੂੰ ਵੀ ਸਤਿਗੁਰੂ ਕ੍ਰਿਪਾ ਕਰਕੇ ਆਪਣੇ ਨਾਲ ਮਿਲਾ ਲੈਂਦੇ ਹਨ। ਅਖ਼ੀਰ 'ਤੇ ਵਿਚਾਰ ਦਾ ਜੋ ਤੱਤ ਭਾਵ ਹੈ, ਇਹ ਪ੍ਰਮਾਤਮਾ ਦੀ ਅਸਚਰਜ ਵਡਿਆਈ ਦੇਖੋ ਕਿ ਜਿਹੜਾ ਸਤਿਗੁਰੂ ਨੂੰ ਭਾਵਨਾ ਨਾਲ ਮੰਨਣ ਲੱਗ ਪਏਗਾ, ਉਹ ਸਾਰੇ ਸੰਸਾਰ ਨੂੰ ਚੰਗਾ ਲੱਗੇਗਾ।

*ਸਲੋਕ ਮ: ੩ ॥*
*ਅਪਣਾ ਆਪੁ ਨ ਪਛਾਣਈ ਹਰਿ ਪ੍ਰਭੁ ਜਾਤਾ ਦੂਰਿ ॥*

ਗੁਰੂ ਅਮਰਦਾਸ ਜੀ ਨੇ ਆਪਣੀ ਪਾਵਨ ਪਵਿੱਤਰ ਰਸਨਾ ਤੋਂ ਇਹ ਜੋ ਸਲੋਕ ਉਚਾਰਨ ਕੀਤਾ ਹੈ, ਇਸਦੇ ਆਰੰਭਕ ਬਚਨ ਹਨ ਕਿ ਮਨਮੁਖ ਬੰਦੇ ਨੇ ਆਪਣੇ ਆਪ ਨੂੰ ਪਹਿਚਾਣਿਆ ਨਹੀਂ। ਉਸ ਹਰੀ ਨੂੰ, ਪ੍ਰਮਾਤਮਾ ਨੂੰ ਉਸਨੇ ਬਹੁਤ ਦੂਰ ਜਾਣਿਆ ਹੈ।

*ਗੁਰ ਕੀ ਸੇਵਾ ਵਿਸਰੀ ਕਿਉ ਮਨੁ ਰਹੈ ਹਦੂਰਿ ॥*

ਜਿਸ ਬੰਦੇ ਨੇ ਆਪਣੇ ਆਪ ਨੂੰ ਪਛਾਣਿਆ ਨਹੀਂ, ਉਸ ਨੂੰ ਗੁਰੂ ਦੀ ਸੇਵਾ ਭੁੱਲ ਗਈ ਤਾਂ ਉਸ ਦਾ ਮਨ ਪ੍ਰਮਾਤਮਾ ਦੀ ਹਜ਼ੂਰੀ ਵਿੱਚ ਕਿਵੇਂ ਰਹੇਗਾ ? ਪਹਿਲੇ ਸਲੋਕ ਦਾ ਤੱਤ ਭਾਵ ਇਹ ਹੈ ਕਿ ਮਨਮੁਖ ਬਿਰਤੀ ਕਿਹੋ ਜਿਹੀ ਹੈ।

ਆਪ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿੱਚ ਮਨਮੁਖ ਸ਼ਬਦ ਤੇ ਸਨਮੁਖ ਸ਼ਬਦ ਕਈ ਵਾਰ ਪੜ੍ਹਦੇ ਅਤੇ ਸੁਣਦੇ ਹੋ। ਮਨਮੁਖ ਦਾ ਸਰੀਰ ਵੀ ਗੁਰਮੁਖ ਦੇ ਸਰੀਰ ਦੀ ਤਰ੍ਹਾਂ ਹੈ। ਮਨਮੁਖ ਅਤੇ ਗੁਰਮੁਖ ਦੇ ਅੰਦਰ ਸਿਰਫ਼ ਅੰਦਰ ਦੀ ਬਿਰਤੀ ਕਰਕੇ ਬਹੁਤ ਵੱਡਾ ਫ਼ਰਕ ਹੈ। ਮਨਮੁਖ ਦੇ ਅੰਦਰ ਦੀ ਅਜਿਹੀ ਬਿਰਤੀ ਹੈ ਕਿ ਮਨੁੱਖ ਆਪਣੇ ਮੂਲ ਨੂੰ ਕਦੀ ਨਹੀਂ ਪਹਿਚਾਣਦਾ। ਸੰਸਾਰ ਵਿੱਚ ਵਿਚਰਦਿਆਂ ਅਜਿਹੀ ਬਿਰਤੀ ਵਾਲੇ ਅਨੇਕਾਂ ਲੋਕ ਮਿਲਦੇ ਹਨ। ਹਜ਼ੂਰ ਨੇ ਪਹਿਲਾ ਬਚਨ ਬਾਣੀ ਵਿੱਚ ਕੀਤਾ ਕਿ ਮਨਮੁਖ ਬੰਦਾ ਆਪਣੇ ਮੂਲ ਤੋਂ ਭੁੱਲ ਗਿਆ, ਜਿਸਨੂੰ ਇਹ ਹੀ ਨਹੀਂ ਪਤਾ ਕਿ ਮੈਂ ਇਸ ਸੰਸਾਰ ਵਿੱਚ ਕਰਨ ਕੀ ਆਇਆ ਹਾਂ ਅਤੇ ਮੇਰਾ ਇਸ

ਧਰਤੀ ਉੱਪਰ ਆਉਣ ਦਾ ਮਕਸਦ ਕੀ ਹੈ। ਹਜ਼ੂਰ ਕਹਿੰਦੇ ਹਨ ਕਿ ਮਨਮੁਖ ਆਪਣੇ ਮੂਲ ਤੋਂ ਭੁੱਲ ਗਿਆ ਤੇ ਉਸਦੇ ਅੰਦਰ ਲਾਲਚ, ਵਾਸ਼ਨਾ ਜਾਂ ਅੰਦਰ ਦਾ ਹੰਕਾਰ ਹੈ। ਫਿਰ ਪਤਾ ਨਹੀਂ ਪ੍ਰਮਾਤਮਾ ਨੇ ਉਸਦੀ ਅਕਲ ਖੋਹ ਲਈ ਤੇ ਜਦੋਂ ਵੀ ਆਪਣੀ ਜ਼ਬਾਨ ਤੋਂ ਬੋਲਦਾ ਹੈ, ਉਸਦੇ ਮੂੰਹ ਵਿੱਚੋਂ ਨਿਕਲੇ ਹੋਏ ਬੋਲਾਂ ਵਿੱਚ ਵਿਕਾਰਾਂ ਤੋਂ ਬਿਨਾਂ ਹੋਰ ਕੋਈ ਗੱਲ ਹੀ ਨਹੀਂ। ਸਾਹਿਬ ਨੇ ਕਿਹਾ ਕਿ ਇਹੋ ਜਿਹੀ ਬਿਰਤੀ ਵਾਲੇ ਬੰਦੇ ਨੂੰ ਪ੍ਰਮਾਤਮਾ ਨੇ ਜੋ ਦਿੱਤਾ ਹੈ, ਮਨਮੁਖ ਬੰਦਾ ਕਦੀ ਵੀ ਉਸ ਉੱਪਰ ਸੰਤੋਖ ਨਹੀਂ ਕਰਦਾ। ਦਿਨ ਰਾਤ ਪ੍ਰਮਾਤਮਾ ਦੀਆਂ ਦਾਤਾਂ ਮਾਣ ਕੇ ਵੀ ਉਲਾਹਮੇ ਦੇਈ ਜਾਂਦਾ ਹੈ। ਸਾਹਿਬ ਨੇ ਬਚਨ ਕੀਤਾ ਕਿ ਇਹੋ ਜਿਹੇ ਮਨਮੁਖ ਬਿਰਤੀ ਵਾਲੇ ਬੰਦੇ ਜੇ ਕਿਤੇ ਮਿਲ ਜਾਣ ਤਾਂ ਗੁਰੂ ਕੇ ਸਿੱਖਾ! ਤੂੰ ਪਾਸਾ ਵੱਟ ਜਾਈਂ, ਕਿਉਂਕਿ ਜਿਹੜੇ ਆਪ ਖ਼ੁੱਦ ਅੰਦਰੋਂ ਟੁੱਟੇ ਹਨ, ਉਹਨਾਂ ਦੇ ਨੇੜੇ ਬੈਠਿਆਂ ਤੈਨੂੰ ਕਿੰਨੀ ਕੁ ਸ਼ਾਂਤੀ ਮਿਲ ਸਕਦੀ ਹੈ। ਸਾਹਿਬ ਦੇ ਬੋਲ ਹਨ -

*ਮਨਮੁਖ ਮੂਲਹੁ ਭੁਲਿਆ ਵਿਚਿ ਲਬੁ ਲੋਭੁ ਅਹੰਕਾਰੁ ॥*

*(ਅੰਗ ੩੧੬)*

ਹੁਣ ਮੂਲ ਤੋਂ ਭੁੱਲਣਾ ਕੀ ਹੈ ? ਇੱਕ ਤਾਂ ਮੂਲ ਤੋਂ ਭੁੱਲਣਾ ਹੈ ਆਪਣੇ ਆਪ ਨੂੰ ਪਛਾਣਿਆ ਨਹੀਂ, ਦੂਜਾ ਭਾਈ ਗੁਰਦਾਸ ਜੀ ਨੇ ਮੂਲੋਂ ਭੁਲਿਆਂ ਦੇ ਅਰਥ ਬੜੇ ਸੋਹਣੇ ਕੀਤੇ ਹਨ। ਉਹ ਕਹਿੰਦੇ ਹਨ ਕਿ ਮੂਲੋਂ ਭੁਲਿਆਂ ਦਾ ਅਰਥ ਹੈ ਕਿ ਆਪਣੇ ਕੋਲ ਵਸਤੂ ਹੈ ਪਰ ਆਪਣੇ ਘਰ ਵਸਤੂ ਹੋਣ ਦੇ ਬਾਵਜੂਦ ਉਸਦੀ ਕਦਰ ਨਾ ਜਾਣਨੀ। ਆਪਣੇ ਕੋਲ ਕੀਮਤੀ ਖ਼ਜ਼ਾਨਾ ਹੈ, ਪਰ ਝੋਲੀ ਅੱਡ ਕੇ ਲੋਕਾਂ ਦੇ ਦਰਵਾਜ਼ਿਆਂ 'ਤੇ ਮੰਗਦਾ ਪਿਆ ਹੈ। ਮੂਲ ਤੋਂ ਭੁੱਲੇ ਹੋਣ ਦੇ ਅਰਥ ਹਨ ਕਿ ਆਪਣੇ ਕੋਲ ਕੀਮਤੀ ਦਾਤ ਹੋਣ ਦੇ ਬਾਵਜੂਦ ਉਸਦੀ ਕਦਰ ਨਾ ਜਾਣੀ।

ਭਾਈ ਸਾਹਿਬ ਨੇ ਕੁਝ ਪ੍ਰਮਾਣ ਦਿੱਤੇ ਹਨ। ਕਹਿਣ ਲੱਗੇ ਕਿ ਰਤਨ ਬੜਾ ਕੀਮਤੀ ਹੈ। ਜੇਕਰ ਕਿਸੇ ਜੌਹਰੀ ਕੋਲ ਲੈ ਜਾਉ ਤਾਂ ਕੀਮਤੀ ਰਤਨ ਨੂੰ ਦੇਖ ਕੇ ਜੌਹਰੀ ਹਜ਼ਾਰਾਂ ਲੱਖਾਂ ਰੁਪਏ ਦੇਣ ਲਈ ਤਿਆਰ ਹੋ ਜਾਂਦਾ ਹੈ। ਜੇਕਰ ਕਿਸੇ ਬਾਦਸ਼ਾਹ ਦੇ ਤਾਜ ਵਿੱਚ ਉਸ ਰਤਨ ਨੂੰ ਜੜ੍ਹਿਆ ਜਾਏ ਤਾਂ ਫਿਰ ਤਾਜ ਦੀ ਖ਼ੂਬਸੂਰਤੀ, ਉਸਦੇ ਤਾਜ ਦੀ ਕੀਮਤ ਬਹੁਤ ਜ਼ਿਆਦਾ ਹੋ ਜਾਏਗੀ। ਪਰ ਜੇਕਰ ਉਹੀ ਰਤਨ ਕੋਈ ਕਿਸੇ ਰੱਸੀ ਵਿੱਚ ਲਪੇਟ ਕੇ ਬਾਂਦਰ ਦੇ ਗਲੇ ਵਿੱਚ ਬੰਨ੍ਹ ਦੇਵੇ ਤਾਂ ਪਿਆਰਿਉ! ਚੇਤੇ ਰੱਖਿਉ, ਜਿਹੜੀ ਕੀਮਤ ਇੱਕ ਬਾਦਸ਼ਾਹ ਦੇ ਤਾਜ ਵਿੱਚ ਰਤਨ ਦੀ ਹੈ, ਜਿਹੜੀ ਕੀਮਤ ਇੱਕ ਜੌਹਰੀ ਦੀ ਦੁਕਾਨ ਵਿੱਚ ਰਤਨ ਦੀ ਹੈ, ਬਾਂਦਰ ਦੇ ਗਲੇ ਵਿੱਚ ਪਾਇਆ ਹੋਇਆ ਰਤਨ ਉਸ ਦੀ ਕੋਈ ਕੀਮਤ ਨਹੀਂ। ਉਸ ਨੂੰ ਇਹ ਸਮਝ ਹੀ ਨਹੀਂ ਕਿ ਮੇਰਾ ਗਲਾ ਅੱਜ ਕਿੰਨਾ ਕੁ ਕੀਮਤੀ ਹੋ ਗਿਆ ਹੈ। ਬਾਂਦਰ ਕੇਵਲ ਸਾਰਾ ਦਿਨ ਟਪੂਸੀਆਂ ਮਾਰਦਾ ਹੈ। ਉਸਨੂੰ ਆਪਣੇ ਗਲੇ ਵਿੱਚ ਪਾਏ ਹੋਏ

ਇਸ ਕੀਮਤੀ ਪੱਥਰ ਦੀ ਕਦਰ ਹੀ ਨਹੀਂ। ਉਹ ਭੁੱਲ ਗਿਆ ਹੈ ਕਿ ਰਤਨ ਉਸ ਦੇ ਕੋਲ ਹੈ।

ਮਨਮੁੱਖ ਬਿਰਤੀ ਵਾਲੇ ਇਨਸਾਨ ਨੂੰ ਇਹ ਸਮਝ ਹੀ ਨਹੀਂ ਕਿ ਮੇਰਾ ਜੀਵਨ ਕਿੰਨਾ ਕੁ ਕੀਮਤੀ ਰਤਨ ਹੈ। ਕੀਮਤ ਪੁੱਛਣੀ ਹੈ ਤਾਂ ਉਸ ਬੰਦੇ ਨੂੰ ਪੁੱਛੋ ਜਿਹੜਾ ਆਖ਼ਰੀ ਸਮੇਂ ਮੌਤ ਨਾਲ ਘੋਲ ਕਰ ਰਿਹਾ ਹੋਵੇ। ਕਦੀ ਪੁੱਛਣੀ ਹੈ ਇਸ ਕੀਮਤੀ ਜੀਵਨ ਦੀ ਕੀਮਤ ਤਾਂ ਉਹਨਾਂ ਗੁਰਮੁਖਾਂ ਨੂੰ ਪੁੱਛੋ ਜਿਹੜੇ ਪ੍ਰਮਾਤਮਾ ਦੇ ਨਾਮ ਵਿੱਚ ਜੁੜੇ ਹਨ। ਉਹ ਕਹਿਣਗੇ ਕਿ ਇੱਕ ਇੱਕ ਸੁਆਸ ਲੱਖੀਂ ਹਜ਼ਾਰੀਂ ਹੈ, ਜਿਹੜਾ ਮੁੜ ਕੇ ਹੱਥ ਨਹੀਂ ਆਉਂਦਾ। ਪਰ ਮਨਮੁਖ ਬੰਦੇ ਕੋਲ ਸਰੀਰ ਵੀ ਹੈ, ਜੀਵਨ ਵੀ ਹੈ, ਸੁਆਸ ਵੀ ਹਨ, ਪਰ ਉਸ ਬਾਂਦਰ ਦੀ ਬਿਰਤੀ ਵਾਲੇ ਨੇ ਗਲੇ ਵਿੱਚ ਕੀਮਤੀ ਰਤਨ ਪਾਇਆ ਹੋਇਆ ਹੈ, ਪਰ ਉਸਨੂੰ ਰਤਨ ਦੀ ਕਦਰ ਕੋਈ ਨਹੀਂ।

ਭਾਈ ਸਾਹਿਬ ਨੇ ਦੂਜਾ ਬਚਨ ਕੀਤਾ ਹੈ ਕਿ ਭੁੱਖ ਕਿਸੇ ਨੂੰ ਲੱਗੀ ਹੋਵੇ ਤੇ ਰੁੱਖੀ ਰੋਟੀ ਮਿਲ ਜਾਵੇ ਤਾਂ ਇਨਸਾਨ ਸਬਰ ਕਰਦਾ ਹੈ। ਛੱਤੀਹ ਪ੍ਰਕਾਰ ਦਾ ਭੋਜਨ ਮਿਲ ਜਾਏ ਤਾਂ ਮਨੁੱਖ ਅੱਤ ਦਾ ਆਨੰਦਿਤ ਹੈ। ਪਰ ਇੱਕ ਕੜਛੀ ਸਾਰਾ ਦਿਨ ਇਹਨਾਂ ਖੱਟੇ-ਮਿੱਠੇ ਪਦਾਰਥਾਂ ਵਿੱਚ ਘੁੰਮਦੀ ਹੈ ਅਤੇ ਕੜਛੀ ਚੌਂਕੇ ਵਿੱਚ ਪਈ ਹੋਈ ਨੂੰ ਉਸ ਭੋਜਨ ਦੀ ਕਦਰ ਕੋਈ ਨਹੀਂ, ਪਰ ਜਿਸਨੂੰ ਭੁੱਖ ਲੱਗੀ ਹੈ, ਉਹ ਇਸ ਚੌਂਕੇ ਤੋਂ ਦੂਰ ਬੈਠਾ ਹੋਇਆ ਇਸ ਭੋਜਨ ਦੀ ਕਦਰ ਨੂੰ ਜਾਣਦਾ ਹੈ।

ਤੀਜਾ ਬਚਨ ਭਾਈ ਸਾਹਿਬ ਨੇ ਕੀਤਾ ਹੈ ਕਿ ਕਮਲ ਦਾ ਫੁੱਲ ਖਿੜਿਆ ਹੈ। ਭੰਵਰੇ ਨੂੰ ਪੁੱਛ ਕੇ ਦੇਖੋ, ਕਿੰਨੀ ਦੂਰ ਤੋਂ ਖਿੜੇ ਹੋਏ ਫੁੱਲ ਦੇ ਨਜ਼ਦੀਕ ਆਉਂਦਾ ਹੈ। ਉਸਦੇ ਸਿਖਰ 'ਤੇ ਬੈਠ ਕੇ ਮਕਰੰਦ ਦਾ ਰੱਸ ਮਾਣਦਾ ਹੈ ਪਰ ਫੁੱਲ ਦੀਆਂ ਜੜ੍ਹਾਂ ਵਿੱਚ ਇੱਕ ਡੱਡੂ ਵੀ ਹੈ, ਜਿਹੜਾ ਕੋਲ ਪਏ ਹੋਏ ਫੁੱਲ ਦੀ ਕੀਮਤ ਨਹੀਂ ਜਾਣਦਾ, ਕੇਵਲ ਜੜ੍ਹਾਂ ਵਿੱਚ ਬੈਠਾ ਬੋਲੀ ਜਾਏਗਾ ਜਾਂ ਜਾਲਾ ਖਾਈ ਜਾਏਗਾ ਜਾਂ ਚਿੱਕੜ ਖਾਈ ਜਾਏਗਾ।

ਚੌਥਾ ਪ੍ਰਮਾਣ ਉਹਨਾਂ ਨੇ ਦਿੱਤਾ ਹੈ ਕਿ ਮਿਰਗ ਦੀ ਨਾਭੀ ਦੇ ਵਿੱਚ ਕਸਤੂਰੀ ਹੈ। ਉਸਦੇ ਵਿੱਚੋਂ ਮਹਿਕ ਆਉਂਦੀ ਹੈ ਤੇ ਜਦੋਂ ਮਿਰਗ ਦੀ ਨਾਭੀ ਵਿੱਚ ਕਸਤੂਰੀ ਦਾ ਨਾਪਾ ਖੁੱਲ੍ਹਦਾ ਹੈ ਉਦੋਂ ਉਹ ਆਪਣੀ ਗਰਦਨ ਝੁਕਾਅ ਕੇ ਆਪਣਾ ਮੂੰਹ ਨੀਵਾਂ ਕਰਕੇ ਝਾੜੀਆਂ ਦੇ ਵਿੱਚ ਮੂੰਹ ਮਾਰੀ ਜਾਂਦਾ ਹੈ ਅਤੇ ਕਿਤੇ ਬਾਹਰ ਢੂੰਡਣ ਲਈ ਜ਼ਮੀਨ ਉੱਪਰ ਆਪਣੀ ਨਾਸਿਕਾ ਲਾਈ ਜਾਂਦਾ ਹੈ। ਕਹਿਣ ਲੱਗੇ, ਇਸ ਦੀ ਨਾਭੀ ਵਿੱਚ ਕਸਤੂਰੀ ਹੈ, ਪਰ ਕੋਲ ਕਸਤੂਰੀ ਹੋਣ ਦੇ ਬਾਵਜੂਦ ਉਸਦੀ ਕਦਰ ਨਹੀਂ ਜਾਣਦਾ।

ਭਾਈ ਸਾਹਿਬ ਨੇ ਅਖ਼ੀਰਲਾ ਪ੍ਰਮਾਣ ਦਿੱਤਾ ਕਿ ਅੰਮ੍ਰਿਤ ਵਰਗਾ ਦੁੱਧ ਹੈ ਤੇ

ਇੱਕ ਗਵਾਲਾ ਗਾਵਾਂ ਤੇ ਮੱਝਾਂ ਦਾ ਦੁੱਧ ਚੋਂਦਾ ਹੈ। ਅੰਮ੍ਰਿਤ ਵਰਗਾ ਦੁੱਧ ਭਾਂਡੇ ਭਰ ਕੇ ਬਾਜ਼ਾਰ ਵਿੱਚ ਲੈ ਗਿਆ। ਇਸ ਦੁੱਧ ਦੀ ਕਦਰ ਨਾ ਜਾਣੀ। ਕਹਿਣ ਲੱਗੇ ਦੁੱਧ ਨੂੰ ਵੇਚਕੇ ਜਾਂ ਖੱਲ ਲੈ ਕੇ ਆ ਗਿਆ ਤੇ ਜਾਂ ਚਣਿਆਂ ਦਾ ਛਿਲਕਾ ਲੈ ਕੇ ਆ ਗਿਆ। ਗਿਆ ਸੀ ਲੈ ਕੇ ਅੰਮ੍ਰਿਤ ਵਰਗਾ ਦੁੱਧ ਤੇ ਵਾਪਿਸ ਛਿਲਕੇ ਲੈ ਕੇ ਆ ਗਿਆ। ਕੋਲ ਹੋਣ ਦੇ ਬਾਵਜੂਦ ਵੀ ਕੀਮਤੀ ਚੀਜ਼ ਦੀ ਕਦਰ ਨਾ ਜਾਣਨੀ, ਇਸਨੂੰ ਕਹਿੰਦੇ ਹਨ ਮੂਲ ਤੋਂ ਭੁੱਲਿਆ ਹੋਇਆ। ਕਹਿਣ ਲੱਗੇ ਬੇਮੁਖ ਬੰਦੇ ਨੂੰ ਰੱਬ ਨੇ ਕੀਮਤੀ ਜ਼ਿੰਦਗੀ ਦਿੱਤੀ ਹੈ, ਪਰ ਇਸਨੂੰ ਕੋਈ ਸਮਝ ਨਹੀਂ ਕਿ ਇਹ ਹੀਰਾ ਜਨਮ ਕਿੰਨਾ ਕੁ ਅਮੋਲਕ ਹੈ। ਬੰਦੇ ਨੂੰ ਪ੍ਰਮਾਤਮਾ ਨੇ ਅੰਦਰ ਦਾ ਹਿਰਦਾ ਦਿੱਤਾ ਹੈ ਪਰ ਇਸਨੂੰ ਕੀ ਸਮਝ ਕਿ ਮੇਰੇ ਇਸ ਹਿਰਦੇ ਵਿੱਚ ਨਾਮ ਦੀ ਸੁਗੰਧੀ ਹੈ। ਭਾਈ ਸਾਹਿਬ ਦੇ ਬਚਨ ਹਨ -

*ਰਤਨ ਮਣੀ ਗਲਿ ਬਾਂਦਰੈ ਕਿਹੁ ਕੀਮ ਨ ਜਾਣੈ।*
*ਕੜਛੀ ਸਾਉ ਨ ਸੰਮ੍ਰਲੈ ਭੋਜਨ ਰਸੁ ਖਾਣੈ।*
*ਡਡੂ ਚਿਕੜਿ ਵਾਸੁ ਹੈ ਕਵਲੈ ਨ ਸਿਵਾਣੈ।*
*ਨਾਭਿ ਕਥੂਰੀ ਮਿਰਗ ਦੇ ਫਿਰਦਾ ਹੈਰਾਣੈ।*
*ਗੁਜਰੁ ਗੋਰਸੁ ਵੇਚਿ ਕੈ ਖਲਿ ਸੂੜੀ ਆਣੈ।*
*ਬੇਮੁਖ ਮੂਲਹੁ ਭੁਲਿਆ ਦੁਖ ਸਹੈ ਜਮਾਣੈ ॥ ੪ ॥*

*(ਵਾਰ ੩੪, ਪਉੜੀ ੪)*

ਬਾਣੀ ਵਿਚ ਸਾਹਿਬ ਨੇ ਕਿਹਾ ਹੈ ਕਿ ਇਹ ਬੰਦੇ ਰੰਗ ਬੜਾ ਬਦਲਦੇ ਹਨ। ਕਿਵੇਂ ? ਕਹਿੰਦੇ ਹਨ ਕਿ ਜੇਕਰ ਤੂੰ ਉਹਨਾਂ ਲੋਕਾਂ ਨੂੰ ਕੁੱਝ ਖਾਣ ਲਈ ਦਿੰਦਾ ਹੈਂ, ਉਹਨਾਂ ਦੀ ਜੇਬ ਗਰਮ ਕਰਦਾ ਹੈਂ ਤਾਂ ਉਹ ਜਿੱਥੇ ਜਾਣਗੇ ਤੇਰੀਆਂ ਸਿਫ਼ਤਾਂ ਦੇ ਪੁੱਲ ਬੰਨ੍ਹਣਗੇ। ਉਸ ਬੰਦੇ ਨੂੰ ਜ਼ਮੀਨ ਤੋਂ ਚੁੱਕ ਕੇ ਆਸਮਾਨ ਤੱਕ ਲੈ ਜਾਣਗੇ। ਜਿੰਨੀ ਦੇਰ ਤੱਕ ਖਾਣ-ਪਾਣ ਨੂੰ ਦਿਉਗੇ, ਉੱਨੀ ਦੇਰ ਤੱਕ ਤੁਹਾਡੀਆਂ ਦਿਨ ਰਾਤ ਸਿਫ਼ਤਾਂ ਕਰਨਗੇ, ਪਰ ਜਿਸ ਦਿਨ ਤੁਸੀਂ ਉਹਨਾਂ ਦੀ ਕਰਤੂਤ ਜਾਣ ਕੇ ਆਪਣਾ ਹੱਥ ਪਿੱਛੇ ਖਿੱਚ ਲਉਗੇ ਤਾਂ ਉਹੀ ਬੰਦੇ ਚੁਰਸਤੇ ਵਿੱਚ ਖਲੋ ਕੇ ਕਹਿਣਗੇ ਕਿ ਛੱਡੋ ਜੀ, ਮੈਂ ਤਾਂ ਭੁਲੇਖੇ ਵਿੱਚ ਪੈ ਗਿਆ। ਇਸਦੇ ਵਰਗਾ ਤਾਂ ਗੰਦਾ ਬੰਦਾ ਦੁਨੀਆਂ ਵਿੱਚ ਕੋਈ ਨਹੀਂ। ਹਜ਼ੂਰ ਦੀ ਬਾਣੀ ਵਿੱਚ ਅਸੀਂ ਬਚਨ ਪੜ੍ਹਦੇ ਹਾਂ -

*ਮਨਮੁਖਾ ਕੇਰੀ ਦੋਸਤੀ ਮਾਇਆ ਕਾ ਸਨਬੰਧੁ ॥*
*ਵੇਖਦਿਆ ਹੀ ਭਜਿ ਜਾਨਿ ਕਦੇ ਨ ਪਾਇਨਿ ਬੰਧੁ ॥*
*ਜਿਚਰੁ ਪੈਨਨਿ ਖਾਵਨ੍ਹੇ ਤਿਚਰੁ ਰਖਨਿ ਗੰਢੁ ॥*
*ਜਿਤੁ ਦਿਨਿ ਕਿਛੁ ਨ ਹੋਵਈ ਤਿਤੁ ਦਿਨਿ ਬੋਲਨਿ ਗੰਧੁ ॥*

*(ਅੰਗ ੬੫੯)*

ਬੰਦੇ ਦਾ ਇੱਕ ਸੁਭਾਅ ਹੈ ਕਿ ਜੋ ਕੁੱਝ ਇਸਨੂੰ ਪ੍ਰਾਪਤ ਹੈ, ਉੱਧਰ ਕਦੀ ਝਾਤੀ ਨਹੀਂ ਮਾਰਦਾ ਤੇ ਜੋ ਲੋਕਾਂ ਕੋਲ ਹੈ, ਉਸਨੂੰ ਯਾਦ ਕਰ ਕਰ ਕੇ ਪ੍ਰਮਾਤਮਾ ਨੂੰ ਉਲਾਹਮੇ ਦਿੰਦਾ ਫਿਰਦਾ ਹੈ। ਦੂਜਾ, ਜੋ ਕੁੱਝ ਇਸਨੂੰ ਮਿਲ ਜਾਏ, ਕਈ ਵਾਰੀ ਉਸ ਮਿਲੀ ਹੋਈ ਚੀਜ਼ ਨੂੰ ਸਭ ਕੁਝ ਸਮਝ ਲੈਂਦਾ ਹੈ ਤੇ ਜਿਸ ਪ੍ਰਮਾਤਮਾ ਨੇ ਦਿੱਤਾ ਹੈ, ਉਸਦੀ ਕੋਈ ਕੀਮਤ ਨਹੀਂ ਜਾਣਦਾ। ਗੁਰੂ ਅੰਗਦ ਸਾਹਿਬ ਦਾ ਬਚਨ ਆਉਂਦਾ ਹੈ -

*ਦੇਂਦੇ ਥਾਵਹੁ ਦਿਤਾ ਚੰਗਾ*

ਜਿਸ ਥਾਂ ਤੋਂ ਦਾਤ ਮਿਲੀ, ਉਸ ਥਾਂ ਨੂੰ ਤਾਂ ਚੰਗਾ ਨਾ ਸਮਝਿਆ, ਪਰ ਜਿਹੜੀ ਦਾਤ ਮਿਲੀ ਉਸਨੂੰ ਚੰਗਾ ਸਮਝ ਲਿਆ।

***ਦੇਂਦੇ ਥਾਵਹੁ ਦਿਤਾ ਚੰਗਾ ਮਨਮੁਖਿ ਐਸਾ ਜਾਣੀਐ ॥***

*(ਅੰਗ ੧੩੮)*

ਹਜ਼ੂਰ ਕਹਿਣ ਲੱਗੇ ਕਿ ਦੂਜਾ ਮਨਮੁਖ ਦਾ ਲੱਛਣ ਇਹ ਹੈ ਕਿ ਜੋ ਪ੍ਰਾਪਤ ਹੈ, ਉਸਦਾ ਕਦੀ ਸ਼ੁਕਰ ਨਹੀਂ। ਅਸੀਂ ਸੁਖਮਨੀ ਸਾਹਿਬ ਜੀ ਦੀ ਬਾਣੀ ਵਿੱਚ ਹਜ਼ੂਰ ਦੇ ਬਚਨ ਪੜ੍ਹਦੇ ਹਾਂ -

***ਦਸ ਬਸਤੂ ਲੇ ਪਾਛੈ ਪਾਵੈ ॥***
***ਏਕ ਬਸਤੁ ਕਾਰਨਿ ਬਿਖੋਟਿ ਗਵਾਵੈ ॥***
***ਏਕ ਭੀ ਨ ਦੇਇ ਦਸ ਭੀ ਹਿਰਿ ਲੇਇ ॥***
***ਤਉ ਮੂੜਾ ਕਹੁ ਕਹਾ ਕਰੇਇ ॥*** *(ਅੰਗ ੨੬੮)*

ਮਨਮੁਖ ਬਿਰਤੀ ਵਾਲੇ ਵੀ ਸੰਗਤ ਵਿੱਚ ਆਉਂਦੇ ਹਨ। ਤੁਸੀਂ ਕਦੀ ਤਜਰਬਾ ਕਰਿਉ, ਇੱਕ ਸੰਗਤ ਵਿੱਚ ਆਉਂਦੇ ਹਨ ਨੇਮੀ ਤੇ ਨੇਮੀ ਬੰਦੇ ਪ੍ਰੇਮੀ ਬਣ ਜਾਂਦੇ ਹਨ। ਜਿੱਥੇ ਨੇਮ ਹੈ, ਉਥੇ ਪ੍ਰੇਮ ਜ਼ਰੂਰ ਉਪਜੇਗਾ ਤੇ ਜਿੱਥੇ ਪ੍ਰੇਮ ਬਣ ਜਾਏ ਉਥੇ ਕਦੀ ਨੇਮ ਦੀ ਕੁਤਾਹੀ ਨਹੀਂ ਆਉਂਦੀ। ਜਿਹੜੇ ਬੰਦੇ ਕਦੇ ਗੁਰੂ ਕੋਲ ਨਹੀਂ ਆਏ, ਸੰਗਤ ਵਿੱਚ ਨਹੀਂ ਆਏ, ਨਾਮ ਕਦੀ ਨਹੀਂ ਜਪਿਆ, ਜੇ ਮੰਨ ਲਉ ਕਿਸੇ ਦੇ ਮਰਨੇ ’ਤੇ, ਕਿਸੇ ਦੇ ਭੋਗ ’ਤੇ, ਕਿਸੇ ਦੇ ਜਨਮ ਦਿਨ ਉੱਪਰ ਸੱਦਾ ਪੱਤਰ ਦਿੱਤਾ ਹੈ ਤਾਂ ਸਮਾਜਿਕ ਤੌਰ ’ਤੇ ਆਉਣਾ ਪੈਣਾ ਹੈ। ਉਹਨਾਂ ਬੰਦਿਆਂ ਨੂੰ ਕਦੀ ਸੰਗਤ ਵਿੱਚ ਬੈਠਿਆਂ ਦੇਖੋ। ਉਹ ਜਾਂ ਤਾਂ ਚਾਰ ਚੁਫੇਰੇ ਝਾਕੀ ਜਾਣਗੇ ਜਾਂ ਉਹ ਟਿੱਕ ਕੇ ਨਹੀਂ ਬੈਠਣਗੇ। ਕਦੀ ਆਪਣੇ ਅੰਗ ਖੁਰਕੀ ਜਾਣਗੇ, ਕਦੀ ਹੱਥਾਂ ਨਾਲ ਕਿਸੇ ਚੀਜ਼ ਨੂੰ ਛੇੜੀ ਜਾਣਗੇ। ਕਿਉਂ ਅੰਦਰ ਨਹੀਂ ਟਿੱਕਦਾ ? ਉਹਨਾਂ ਦੀ ਮਜਬੂਰੀ ਹੈ, ਕਿਉਂਕਿ ਪਰਿਵਾਰ ਨੇ ਸੱਦਿਆ ਹੈ, ਰਿਸ਼ਤੇਦਾਰੀ ਹੈ। ਜੇ ਇਕ ਘੰਟਾ ਕੀਰਤਨ ਹੋਇਆ ਤਾਂ ਉਹਨਾਂ ਨੂੰ ਬੈਠਣਾ ਪੈਣਾ ਹੈ, ਪਰ ਵਿਚਾਰਿਆਂ ਨੂੰ

ਮੌਤ ਦਿੱਸਦੀ ਪਈ ਹੈ, ਬੈਠਾ ਨਹੀਂ ਜਾਂਦਾ।

ਗੁਰੂ ਜੀ ਨੇ ਕਿਹਾ ਹੈ ਕਿ ਪ੍ਰਮਾਤਮਾ ਦੀ ਹਜ਼ੂਰੀ ਤੋਂ ਦੂਰੀ ਪੈ ਗਈ। ਰੱਤੀਆਂ ਹੋਈਆਂ ਰੂਹਾਂ ਗੁਰੂ ਗੁਰੂ ਜੱਪ ਕੇ ਅੱਗੇ ਚੱਲੀਆਂ ਜਾਣਗੀਆਂ ਤੇ ਉਹਨਾਂ ਬੰਦਿਆਂ ਨੂੰ ਘੰਟੇ ਡੇਢ ਘੰਟੇ ਦੇ ਕੀਰਤਨ ਤੋਂ ਬਾਅਦ ਬਾਹਰ ਮਿਲੋ ਤਾਂ ਇੰਝ ਲੱਗੇਗਾ ਜਿਵੇਂ ਬਿਲਕੁਲ ਖ਼ੁਸ਼ਕ ਹੈ। ਇਸ ਉੱਪਰ ਕੋਈ ਅਸਰ ਨਹੀਂ ਹੋਇਆ।

ਇੱਕ ਦਿਨ ਮਹਾਂਪੁਰਸ਼ ਬਚਨ ਕਰ ਰਹੇ ਸਨ ਕਿ ਜੋ ਕੁੱਝ ਗੁਰੂ ਕੋਲੋਂ ਲੈ ਕੇ ਜਾਣਾ ਹੈ, ਉਹੀ ਕੁੱਝ ਘਰ ਦੇ ਮਕਾਨ ਵਿੱਚ ਰਹਿਣਾ ਹੈ। ਅਸੀਂ ਸੰਗਤ ਵਿੱਚ ਆਉਂਦੇ ਹਾਂ, ਕੀਰਤਨ ਕਥਾ ਸੁਣਦੇ ਹਾਂ। ਜੋ ਸੁਣਿਆ ਹੈ, ਯਤਨ ਕਰੀਏ ਕਿ ਜਦੋਂ ਕੀਰਤਨ ਸੁਣਦੇ ਹਾਂ ਤਾਂ ਅੰਦਰੇ ਅੰਦਰ ਅਰਦਾਸਾਂ ਵੀ ਕਰੀਏ ਤੇ ਨਾਮ ਜੱਪਦੇ ਰਹੀਏ। ਅਸੀਂ ਕਹਾਂਗੇ ਕਿ ਕੀਰਤਨ ਸੁਣਦਿਆਂ ਨਾਮ ਜੱਪਣ ਦੀ ਕੀ ਲੋੜ ਹੈ ? ਅੰਦਰ ਟਿੱਕ ਜਾਏ ਤਾਂ ਕੀਰਤਨ ਹੀ ਸਭ ਕੁੱਝ ਹੈ, ਪਰ ਜੇ ਅੰਦਰ ਨਹੀਂ ਟਿੱਕਿਆ ਅਤੇ ਕੰਨਾਂ ਨਾਲ ਕੀਰਤਨ ਸੁਣਦਾ ਹੈਂ ਤਾਂ ਆਪਣੇ ਅੰਦਰ ਤੂੰ ਸ਼ਬਦ ਨੂੰ ਕਮਾਈ ਜਾ, ਵਾਹਿਗੁਰੂ ਵਾਹਿਗੁਰੂ ਜੱਪੀ ਜਾ। ਜੇ ਕੀਰਤਨ ਸੁਣਦਿਆਂ ਤੇਰਾ ਅੰਦਰ ਦੁਕਾਨ 'ਤੇ ਬੈਠ ਸਕਦਾ ਹੈ, ਜੇ ਕੀਰਤਨ ਸੁਣਦਿਆਂ ਨਿਆਣਿਆਂ ਦੇ ਸਕੂਲ ਵਿੱਚ ਜਾ ਸਕਦਾ ਹੈਂ, ਜੇਕਰ ਕੀਰਤਨ ਸੁਣਦਿਆਂ ਆਪਣੇ ਮਿੱਤਰਾਂ-ਵੈਰੀਆਂ ਨੂੰ ਚੇਤੇ ਕਰ ਸਕਦਾ ਹੈਂ ਤਾਂ ਕਿੰਨਾ ਚੰਗਾ ਹੋਵੇ ਕਿ ਮਨ ਨੂੰ ਭਜਾਉਣ ਦੀ ਥਾਂ ਕੀਰਤਨ ਸੁਣਦਿਆਂ ਵਾਹਿਗੁਰੂ ਸ਼ਬਦ ਵਿੱਚ ਬਿਰਤੀ ਜੋੜ ਦੇਵੇਂ।

ਮਨਮੁਖ ਬਿਰਤੀ ਵਾਲੇ ਬਾਹਰ ਨਿਕਲਣਗੇ ਤਾਂ ਬਿਲਕੁਲ ਖ਼ੁਸ਼ਕ ਹੋਣਗੇ। ਜੱਪਦੇ ਜਾਉਗੇ ਤਾਂ ਗੁਰੂ ਰਾਮਦਾਸ ਜੀ ਘਰ ਤੱਕ ਤੁਰਨਗੇ। ਪਰ ਜੇ ਇਸ ਦਰਬਾਰ ਵਿੱਚ ਸੰਗਤ ਵਿੱਚ ਆ ਕੇ ਵੀ ਕੇਵਲ ਬਾਹਰ ਦੀਆਂ ਗੱਲਾਂ ਕਰੀ ਗਏ ਤਾਂ ਘਰ ਚੰਚਲਤਾਈ ਜਾਏਗੀ, ਨਾਮ ਦਾ ਰੱਸ ਨਹੀਂ ਜਾਏਗਾ।

ਇੱਕ ਦਿਨ ਗੁਰੂ ਕਲਗੀਧਰ ਸੱਚੇ ਪਾਤਿਸ਼ਾਹ ਕੋਲੋਂ ਸਿੱਖਾਂ ਨੇ ਪੁੱਛਿਆ ਕਿ ਸੱਚੇ ਪਾਤਿਸ਼ਾਹ! ਸੰਗਤ ਵਿੱਚ ਹਜ਼ਾਰਾਂ ਦੀ ਗਿਣਤੀ ਵਿੱਚ ਸਰੀਰ ਆਉਂਦੇ ਹਨ, ਬੈਠਦੇ ਵੀ ਇੱਕ ਜਗ੍ਹਾ 'ਤੇ ਹਨ, ਪਰ ਵਾਪਿਸ ਜਾਣ ਲੱਗਿਆਂ ਸਾਰਿਆਂ ਦੇ ਅੰਦਰ ਇੱਕੋ ਜਿਹੇ ਕਿਉਂ ਨਹੀਂ ? ਸੱਚੇ ਪਾਤਿਸ਼ਾਹ ਜੀ ਨੇ ਇਸ ਗੱਲ ਨੂੰ ਸਮਝਾਉਣ ਲਈ ਬਹੁਤ ਸੋਹਣੀ ਇੱਕ ਉਦਾਹਰਨ ਦਿੱਤੀ ਸੀ। ਸਾਹਿਬ ਨੇ ਤਿੰਨ ਬਰਤਨਾਂ ਵਿੱਚ ਪਾਣੀ ਪੁਆਇਆ। ਇੱਕ ਦੇ ਵਿੱਚ ਹਜ਼ੂਰ ਨੇ ਪਤਾਸੇ ਰੱਖ ਦਿੱਤੇ। ਦੂਜੇ ਵਿੱਚ ਦਾਤਾਰ ਜੀ ਨੇ ਇੱਕ ਮਿੱਟੀ ਦਾ ਡੱਲਾ ਰੱਖ ਦਿੱਤਾ ਤੇ ਤੀਜੇ ਬਰਤਨ ਵਿੱਚ ਇੱਕ ਪੱਥਰ ਰੱਖ ਦਿੱਤਾ। ਕੁੱਝ ਪਹਿਰ ਬਤੀਤ ਹੋਏ। ਸਤਿਗੁਰੂ ਨੇ ਕਿਹਾ ਆਉ ਗੁਰੂ ਕੇ ਸਿੱਖੋ! ਤੁਹਾਡੇ ਸੁਆਲ ਦਾ ਉੱਤਰ ਦੇਣ ਲੱਗਾ ਹਾਂ ਕਿ

ਬਾਣੀ ਸਾਰੇ ਸੁਣਦੇ ਹਨ ਪਰ ਤਬਦੀਲੀ ਸਾਰਿਆਂ ਵਿੱਚ ਕਿਉਂ ਨਹੀਂ ? ਪੱਥਰ ਵਾਲੇ ਭਾਂਡੇ ਵੱਲ ਝਾਤੀ ਮਾਰੋ। ਸਾਹਿਬ ਨੇ ਕਿਹਾ ਪਾਣੀ ਵਿੱਚ ਪਿਆ ਹੋਇਆ ਪੱਥਰ ਕਿਹੋ ਜਿਹਾ ਪ੍ਰਤੀਤ ਹੁੰਦਾ ਹੈ ? ਹਜ਼ੂਰ ਭਿੱਜਾ ਹੈ। ਸੱਚੇ ਪਾਤਿਸ਼ਾਹ ਜੀ ਨੇ ਕਿਹਾ ਬਾਹਰ ਕੱਢੋ। ਜਦੋਂ ਹੱਥ ਪਾ ਕੇ ਪਾਣੀ ਵਿੱਚੋਂ ਪੱਥਰ ਬਾਹਰ ਕੱਢਿਆ ਤਾਂ ਕਹਿਣ ਲੱਗੇ ਇਸਨੂੰ ਦੱਬੋ। ਜਦੋਂ ਦੱਬਿਆ ਤਾਂ ਪਾਣੀ ਵਿੱਚ ਕਈ ਪਹਿਰ ਰਹਿਣ ਦੇ ਬਾਵਜੂਦ ਪੱਥਰ ਫਿਰ ਕਠੋਰ ਦਾ ਕਠੋਰ ਹੈ। ਸੱਚੇ ਪਾਤਿਸ਼ਾਹ ਜੀ ਨੇ ਕਿਹਾ, ਦੂਜੇ ਬਰਤਨ ਵਿੱਚ ਹੱਥ ਮਾਰੋ। ਕਹਿਣ ਲੱਗੇ ਮਹਾਰਾਜ! ਮਿੱਟੀ ਦਾ ਡਲਾ ਤਾਂ ਰਿਹਾ ਨਹੀਂ ਪਰ ਮਿੱਟੀ ਖੁਰ ਕੇ ਭਾਂਡੇ ਦੀ ਤਹਿ ਵਿੱਚ ਜੰਮ ਚੁੱਕੀ ਸੀ। ਹੱਥਾਂ ਨਾਲ ਬਾਹਰ ਕੱਢੀ। ਕਹਿਣ ਲੱਗੇ, ਪਿਘਲੀ ਤਾਂ ਜ਼ਰੂਰ ਹੈ ਪਰ ਆਪਣੀ ਹੋਂਦ ਨਹੀਂ ਛੱਡੀ।

ਤੀਸਰਾ ਸੀ ਪਤਾਸੇ ਵਾਲਾ ਬਰਤਨ। ਕਹਿਣ ਲੱਗੇ ਹੱਥ ਮਾਰੋ ਥੱਲਿਉਂ ਪਤਾਸਾ ਨਿਕਲ ਆਵੇ। ਸਿੱਖਾਂ ਨੇ ਹੱਥ ਮਾਰੇ ਪਰ ਪਤਾਸਾ ਹੋਵੇ ਤਾਂ ਨਿਕਲੇ। ਕਹਿਣ ਲੱਗੇ ਪਾਤਿਸ਼ਾਹ! ਉਸ ਨੇ ਆਪਣਾ ਵਜੂਦ ਖ਼ਤਮ ਕਰ ਦਿੱਤਾ ਹੈ, ਹੁਣ ਕੇਵਲ ਪਾਣੀ ਹੀ ਪਾਣੀ ਹੈ, ਪਤਾਸਾ ਤਾਂ ਨਜ਼ਰ ਨਹੀਂ ਆਉਂਦਾ ਪਿਆ।

ਮਹਾਰਾਜ ਕਹਿਣ ਲੱਗੇ, ਇੱਕ ਉਹ ਹਨ ਜਿਹੜੇ ਮਜਬੂਰੀ ਵਿੱਚ ਸੰਗਤ ਵਿੱਚ ਆਏ ਕਿ ਰਿਸ਼ਤੇਦਾਰੀ ਹੈ, ਜਾਣਾ ਪੈਣਾ ਹੈ। ਆਏ, ਦੋ ਘੰਟਾ ਬੈਠੇ ਰਹੇ ਤੇ ਚਿਹਰੇ ਤੋਂ ਇਸ ਤਰ੍ਹਾਂ ਲੱਗਣ ਲੱਗਾ ਜਿਵੇਂ ਅੰਦਰ ਕਿਤੇ ਸੱਟ ਵੱਜ ਗਈ ਹੈ। ਪਰ ਜਦੋਂ ਬਾਹਰ ਨਿਕਲੇ ਤਾਂ ਉਹੀ ਅੰਦਰ ਦੀ ਕਠੋਰਤਾ, ਉਸੇ ਤਰ੍ਹਾਂ ਰੁੱਖਾਪਣ। ਪੱਥਰ ਆਇਆ ਪਰ ਪੱਥਰ ਹੀ ਰਿਹਾ। ਦੂਜੇ ਹਨ ਮਿੱਟੀ ਦੀ ਤਰ੍ਹਾਂ। ਆਏ ਡਲੇ ਸਨ। ਪਾਣੀ ਵਿੱਚ ਮਿੱਟੀ ਦਾ ਡਲਾ ਡਿੱਗਾ, ਖੁਰ ਗਿਆ, ਪਰ ਆਪਣੀ ਮਿੱਟੀ ਦੀ ਹੋਂਦ ਨਹੀਂ ਛੱਡੀ। ਗੁਰੂ ਕੋਲ ਆਏ, ਅੱਖਾਂ ਭਿੱਜ ਗਈਆਂ। ਜਿੰਨੀ ਦੇਰ ਗੁਰੂ ਕੋਲ ਬੈਠੇ, ਆਪਣੀਆਂ ਵਾਸ਼ਨਾਵਾਂ ਨੂੰ ਖ਼ਤਮ ਕਰਨ ਦਾ ਯਤਨ ਕੀਤਾ, ਪਰ ਹੈਰਾਨਗੀ ਦੀ ਗੱਲ, ਢੇਲਾ ਤਾਂ ਖੁਰ ਗਿਆ ਪਰ ਮਿੱਟੀ ਨਹੀਂ ਖੁਰੀ। ਆਏ ਜ਼ਰੂਰ ਸਨ ਪਰ ਅੰਦਰ ਦੀ ਮੈਲ ਨਾ ਗਈ। ਤੀਸਰੇ ਹਨ ਰੰਗ ਰਤੜੇ। ਪਾਣੀ ਵਿੱਚ ਡਿੱਗਿਆ ਹੋਇਆ ਪਤਾਸਾ ਪਾਣੀ ਦਾ ਰੂਪ ਹੋ ਗਿਆ। ਜਿਹੜੇ ਭਾਵਨਾ ਨਾਲ ਆ ਕੇ ਗੁਰੂ ਕੋਲ ਬੈਠੇ, ਆ ਕੇ ਦੇਖਿਆ ਕੇਵਲ ਪੰਜਾਂ ਤੱਤਾਂ ਦਾ ਸਰੀਰ ਸੀ, ਪਰ ਅੰਦਰ ਦੀ ਹੋਂਦ ਖ਼ਤਮ ਕਰਕੇ ਪ੍ਰਮਾਤਮਾ ਦੀ ਹਜ਼ੂਰੀ ਵਿੱਚ ਸਦੀਵ ਕਾਲ ਲਈ ਟਿੱਕ ਗਏ। ਅੱਜ ਬਖ਼ਸ਼ਿਸ਼ ਕੀਤੀ ਕਿ ਮਨਮੁਖ ਬੰਦਾ ਆਪਣੇ ਆਪ ਨੂੰ ਕਦੀ ਨਹੀਂ ਪਹਿਚਾਣਦਾ ਅਤੇ ਪ੍ਰਮਾਤਮਾ ਨੂੰ ਬਹੁਤ ਦੂਰ ਜਾਣਦਾ ਹੈ।

*ਗੁਰ ਕੀ ਸੇਵਾ ਵਿਸਰੀ ਕਿਉ ਮਨੁ ਰਹੈ ਹਜੂਰਿ ॥*

ਆਪਣੇ ਆਪ ਨੂੰ ਨਾ ਪਹਿਚਾਣਿਆ ਅਤੇ ਗੁਰੂ ਦੀ ਸੇਵਾ ਵਿਸਰ ਗਈ। ਜਿਸ ਦੀ ਸੇਵਾ ਵਿਸਰ ਗਈ, ਉਸ ਦਾ ਮਨ ਕਿੱਥੇ ਹਜ਼ੂਰੀ ਵਿੱਚ ਰਹੇਗਾ। ਕਿਉਂਕਿ ਮਨ ਮੈਲਾ ਹੈ। ਮੈਲਾ ਮਨ ਕਦੀ ਹਜ਼ੂਰੀ ਵਿੱਚ ਟਿੱਕਦਾ ਨਹੀਂ।

*ਮਨਮੁਖਿ ਜਨਮੁ ਗਵਾਇਆ ਝੂਠੇ ਲਾਲਚਿ ਕੂਰਿ ॥*

ਮਨਮੁਖ ਬੰਦੇ ਨੇ ਝੂਠ ਵਿੱਚ ਖਚਤ ਹੋ ਕੇ, ਲਾਲਚ ਵਿੱਚ ਪ੍ਰਵਿਰਤ ਹੋ ਕੇ ਤੇ ਸਾਰੀ ਜ਼ਿੰਦਗੀ ਕੂੜ ਬੋਲ ਬੋਲ ਕੇ ਆਪਣੇ ਕੀਮਤੀ ਜਨਮ ਨੂੰ ਗਵਾ ਦਿੱਤਾ।

*ਨਾਨਕ ਬਖਸਿ ਮਿਲਾਇਅਨੁ ਸਚੈ ਸਬਦਿ ਹਦੂਰਿ ॥ ੧ ॥*

ਜਿਨ੍ਹਾਂ ਉੱਪਰ ਅਕਾਲ ਪੁਰਖ ਵਾਹਿਗੁਰੂ ਜੀ ਨੇ ਬਖ਼ਸ਼ਿਸ਼ ਕਰ ਦਿੱਤੀ, ਗੁਰੂ ਨੇ ਸੱਚੇ ਸ਼ਬਦ ਦੀ ਬਖ਼ਸ਼ਿਸ਼ ਨਾਲ ਉਹਨਾਂ ਵਿਛੜੇ ਹੋਇਆਂ ਨੂੰ ਆਪਣੇ ਆਪ ਨਾਲ ਮਿਲਾਇਆ ਹੈ।

*ਮ: ੩ ॥ ਹਰਿ ਪ੍ਰਭੁ ਸਚਾ ਸੋਹਿਲਾ ਗੁਰਮੁਖਿ ਨਾਮੁ ਗੋਵਿੰਦੁ ॥*

ਉਹ ਹਰੀ ਪ੍ਰਭੂ ਦਾ ਜਿਹੜਾ ਮੰਗਲਮਈ ਗੀਤ ਹੈ, ਉਹ ਹੀ ਸੱਚਾ ਸੋਹਿਲਾ ਹੈ। ਉਹੀ ਸਦਾਂ ਥਿਰ ਰਹਿਣ ਵਾਲਾ ਹੈ। ਗੁਰੂ ਦੇ ਸਨਮੁਖ ਹੋਇਆਂ ਉਹਨਾਂ ਨੂੰ ਵਾਹਿਗੁਰੂ ਜੀ ਦਾ ਨਾਮ ਮਿਲਿਆ ਹੈ।

*ਅਨਦਿਨੁ ਨਾਮੁ ਸਲਾਹਣਾ ਹਰਿ ਜਪਿਆ ਮਨਿ ਆਨੰਦੁ ॥*

ਉਹਨਾਂ ਗੁਰਮੁਖਾਂ ਨੇ ਦਿਨ ਰਾਤ ਫਿਰ ਜੱਪਣਾ ਸ਼ੁਰੂ ਕਰ ਦਿੱਤਾ ਤੇ ਨਾਮ ਦੀ ਇੱਕ ਅਜਿਹੀ ਭੁੱਖ ਹੈ ਜਿਹੜੀ ਅੰਤਲੇ ਦੱਮ ਤੱਕ ਵੀ ਪੂਰੀ ਨਹੀਂ ਹੁੰਦੀ। ਜਿਸਦੇ ਮਨ ਨੂੰ ਨਾਮ ਦੀ ਭੁੱਖ ਲੱਗ ਜਾਏ, ਉਸਦਾ ਤਨ ਤੇ ਮਨ ਅਰੋਗ ਹੋ ਜਾਂਦਾ ਹੈ। ਗੁਰਮੁਖ ਦਿਨ ਰਾਤ ਆਪਣੇ ਪਰੀਪੂਰਨ ਪ੍ਰਮਾਤਮਾ ਨੂੰ ਰੰਗ ਵਿੱਚ ਰੱਤੇ ਹੋਏ ਜੱਪਦੇ ਹਨ।

*ਵਡਭਾਗੀ ਹਰਿ ਪਾਇਆ ਪੂਰਨੁ ਪਰਮਾਨੰਦੁ ॥*

ਵੱਡਿਆਂ ਭਾਗਾਂ ਵਾਲਿਆਂ ਨੇ ਉਸ ਪਰੀਪੂਰਨ ਪ੍ਰਮਾਤਮਾ ਨੂੰ, ਜਿਸ ਕੋਲ ਕੋਈ ਗ਼ਮੀ ਨਹੀਂ, ਜੋ ਪੂਰਨ ਪਰਮਾਨੰਦ ਹੈ, ਬਖ਼ਸ਼ਿਸ਼ ਵਾਲੇ ਗੁਰਮੁਖਾਂ ਉਪਰ ਸਤਿਗੁਰੂ ਨੇ ਮੇਹਰ ਕੀਤੀ, ਵੱਡਿਆਂ ਭਾਗਾਂ ਵਾਲਿਆਂ ਨੂੰ ਪ੍ਰਾਪਤੀ ਹੋਈ।

*ਜਨ ਨਾਨਕ ਨਾਮੁ ਸਲਾਹਿਆ ਬਹੁੜਿ ਨ ਮਨਿ ਤਨਿ ਭੰਗੁ ॥ ੨॥*

ਧੰਨ ਗੁਰੂ ਨਾਨਕ ਸਾਹਿਬ ਜੀ ਕ੍ਰਿਪਾ ਪਏ ਕਰਦੇ ਹਨ ਕਿ ਜਿਨ੍ਹਾਂ ਦਾਸਾਂ ਨੇ ਉਸ ਪਰੀਪੂਰਨ ਪ੍ਰਮਾਤਮਾ ਨੂੰ ਸਲਾਹਿਆ ਹੈ, ਉਸਨੂੰ ਜੱਪਿਆਂ-

*ਬਹੁੜਿ ਨ ਮਨਿ ਤਨਿ ਭੰਗੁ ॥*

ਭੰਗੁ ਦਾ ਅਰਥ ਕਰਾਂਗੇ ਟੁੱਟ ਜਾਣਾ। ਜਿਨ੍ਹਾਂ ਨੇ ਸਲਾਹਿਆ, ਉਹਨਾਂ 'ਤੇ ਬਖ਼ਸ਼ਿਸ਼ ਹੋ ਗਈ। ਨਾ ਉਹਨਾਂ ਦਾ ਮਨ ਕਦੀ ਟੁੱਟਿਆ ਤੇ ਨਾ ਉਹਨਾਂ ਦਾ ਤਨ ਟੁੱਟਿਆ। ਮਨ ਕਰਕੇ ਵੀ ਜੁੜੇ ਹਨ ਤੇ ਤਨ ਕਰਕੇ ਵੀ ਜੁੜੇ ਹਨ।

*ਪਉੜੀ ॥*

*ਕੋਈ ਨਿੰਦਕੁ ਹੋਵੈ ਸਤਿਗੁਰੂ ਕਾ ਫਿਰਿ ਸਰਣਿ ਗੁਰ ਆਵੈ ॥*

ਕਹਿੰਦੇ ਹਨ ਕਿ ਕੋਈ ਬੰਦਾ ਜਿਹੜਾ ਈਰਖਾ ਵੱਸ ਹੋਇਆ ਗੁਰੂ ਦੀ ਨਿੰਦਿਆ ਕਰਨ ਲੱਗ ਪਵੇ ਅਤੇ ਅੱਜ ਵਾਪਿਸ ਉਹ ਗੁਰੂ ਦੀ ਸ਼ਰਨ ਵਿੱਚ ਆ ਜਾਵੇ ਤਾਂ-

*ਪਿਛਲੇ ਗੁਨਹ ਸਤਿਗੁਰੁ ਬਖਸਿ ਲਏ*
*ਸਤਸੰਗਤਿ ਨਾਲਿ ਰਲਾਵੈ ॥*

ਨਿੰਦਕ ਨੇ ਜਦੋਂ ਆ ਕੇ ਚਰਨ ਫੜ ਲਏ ਤੇ ਕਹਿਣ ਲੱਗਾ, ਸੱਚੇ ਪਾਤਿਸ਼ਾਹ! ਮੈਂ ਭੁੱਲ ਗਿਆ ਸੀ। ਜਿਸ ਦਿਨ ਸੱਚੀ ਮੁੱਚੀ ਭੁੱਲਾ ਕਹਿ ਦੇਵਾਂਗੇ ਤਾਂ ਚੇਤੇ ਰੱਖਿਉ, ਉਸ ਦਿਨ ਸਾਰੇ ਜਨਮਾਂ ਦੇ ਕੀਤੇ ਹੋਏ ਪਾਪ ਸੜ ਜਾਣਗੇ। ਪਿਛਲੇ ਸਾਰੇ ਗੁਨਾਹ ਖ਼ਤਮ ਕਰ ਦਿੱਤੇ। ਸਤਿਸੰਗਤ ਵਿੱਚ ਗੁਰੂ ਜੀ ਨੇ ਕਿਹਾ, ਇੱਕ ਕੰਮ ਕਰ। ਨਿੰਦਕ ਰੋਈ ਜਾ ਰਿਹਾ ਹੈ ਤਾਂ ਕਹਿਣ ਲੱਗੇ, ਸੰਗਤ ਵਿੱਚ ਬੈਠ ਜਾ। ਸਤਿਸੰਗਤ ਵਿੱਚ ਗੁਰੂ ਜੀ ਨੇ ਰਲਾ ਦਿੱਤਾ।

ਪੁੱਛਣ ਵਾਲਿਆਂ ਨੇ ਕਿਹਾ, ਮਹਾਰਾਜ! ਤੁਸੀਂ ਤਾਂ ਬਾਣੀ ਵਿੱਚ ਕਹਿੰਦੇ ਹੋ -

*ਅਵਖਧ ਸਭੇ ਕੀਤੀਅਨੁ ਨਿੰਦਕ ਦਾ ਦਾਰੂ ਨਾਹਿ ॥*

*(ਅੰਗ ੩੧੫)*

ਅੱਗੇ ਧੰਨ ਗੁਰੂ ਰਾਮਦਾਸ ਕਹਿਣ ਲੱਗੇ ਕਿ ਸੀ ਤਾਂ ਮੈਲਾ, ਪਰ ਆਉ ਮੈਂ ਤੁਹਾਨੂੰ ਦੱਸਾਂ ਕਿ ਸੰਗਤ ਵਿੱਚ ਆ ਕੇ, ਸ਼ਰਨ ਵਿੱਚ ਆ ਕੇ ਪਵਿੱਤਰ ਕਿਵੇਂ ਹੋਇਆ ਹੈ -

*ਜਿਉ ਮੀਹਿ ਵੁਠੈ ਗਲੀਆ ਨਾਲਿਆ*
*ਟੋਭਿਆ ਕਾ ਜਲੁ ਜਾਇ ਪਵੈ ਵਿਚਿ ਸੁਰਸਰੀ*
*ਸੁਰਸਰੀ ਮਿਲਤ ਪਵਿਤ੍ਰੁ ਪਾਵਨੁ ਹੋਇ ਜਾਵੈ॥*

ਮੀਂਹ ਪਿਆ, ਜਦੋਂ ਪਾਣੀ ਦੀਆਂ ਬੂੰਦਾਂ ਡਿੱਗੀਆਂ ਤੇ ਉਹ ਮੈਲੀਆਂ ਨਹੀਂ ਸਨ, ਨਿਰਮਲ ਸਨ। ਜਿੱਥੇ ਵੀ ਡਿੱਗੀਆਂ, ਜੇ ਨਾਲੇ ਵਿੱਚ ਡਿੱਗੀਆਂ ਤਾਂ ਚਿੱਕੜ ਬਣ ਕਈਆਂ, ਜੇ ਮਿੱਟੀ ਉੱਪਰ ਡਿੱਗੀਆਂ ਤਾਂ ਮੈਲਾ ਪਾਣੀ ਹੋ ਗਿਆ।

ਜਿਸ ਥਾਂ ਉੱਪਰ ਡਿੱਗੀਆਂ ਉਹਨਾਂ ਦੀ ਨਿਰਮਲਤਾਈ ਵਿੱਚ ਮੈਲ ਆ ਗਈ। ਉਹ ਫਿਰ ਨਾਲੀਆਂ ਰਾਹੀਂ, ਟੋਭਿਆਂ ਰਾਹੀਂ ਸਫ਼ਰ ਕਰਦੀਆਂ ਕਰਦੀਆਂ ਭਾਵੇਂ ਮੈਲੀਆਂ ਸਨ, ਪਰ ਇੱਕ ਕਸ਼ਿਸ਼ ਰੱਬ ਨੇ ਇਹਨਾਂ ਵਿੱਚ ਰੱਖੀ ਕਿ ਆਪਣੇ ਪਿਆਰੇ ਨੂੰ ਮਿਲਣ ਲਈ ਤਾਂ ਵੀ ਤੁਰਦੀਆਂ ਰਹੀਆਂ। ਅੱਗੇ ਗੰਗਾ ਆ ਗਈ, ਡਿੱਗਦਿਆਂ ਸਾਰ ਗੰਗਾ ਨੇ ਇਹ ਨਹੀਂ ਦੇਖਿਆ ਕਿ ਇਹ ਬੂੰਦਾਂ ਕਿਥੋਂ ਆਈਆਂ ਹਨ। ਉਸ ਨੇ ਸਾਰਿਆਂ ਨੂੰ ਇੱਕ ਖਿਨ ਵਿੱਚ ਨਿਰਮਲ ਕਰ ਦਿੱਤਾ। ਗੁਰੂ ਸਾਹਿਬ ਨੇ ਨਿਰਮਲ ਕਰ ਦਿੱਤਾ ਡਿੱਗੇ ਹੋਏ ਨਿੰਦਕਾਂ ਨੂੰ। ਜਿਹੜੇ ਵੀ ਆਏ, ਨਿੰਦਕ ਬੰਦਿਆਂ ਦੇ ਵੀ ਅੰਦਰ ਪਵਿੱਤਰ ਹੋਏ ਹਨ।

*ਏਹ ਵਡਿਆਈ ਸਤਿਗੁਰ ਨਿਰਵੈਰ ਵਿਚਿ*
*ਜਿਤੁ ਮਿਲਿਐ ਤਿਸਨਾ ਭੁਖ ਉਤਰੈ ਹਰਿ ਸਾਂਤਿ ਤੜ ਆਵੈ ॥*

ਗੁਰੂ ਰਾਮਦਾਸ ਮੇਹਰ ਕਰਦੇ ਹਨ, ਗੁਰਸਿੱਖੋ! ਇਹੋ ਜਿਹੀ ਵਡਿਆਈ ਗੁਰੂ ਕੋਲ ਹੈ, ਆਮ ਬੰਦੇ ਕੋਲ ਨਹੀਂ। ਗੁਰੂ ਕਦੀ ਵੀ ਵੈਰ ਨਹੀਂ ਕਮਾਉਂਦੇ। ਜਦੋਂ ਗੁਰੂ ਜੀ ਨੂੰ ਕੋਈ ਮਿਲਦਾ ਹੈ ਤਾਂ ਅੰਦਰ ਦੀ ਤ੍ਰਿਸ਼ਨਾ ਮਿੱਟਦੀ ਹੈ। ਉਸੇ ਸਮੇਂ ਅੰਦਰ ਸ਼ਾਂਤ ਹੋ ਜਾਂਦਾ ਹੈ। ਹੇ ਸਤਿਗੁਰੂ! ਜੇ ਉਹ ਗੁਰੂ ਨੂੰ ਮੰਨ ਲਵੇ ਫਿਰ ਉਸ ਦੀ ਵਡਿਆਈ ਕਿੰਨੀ ਹੋਵੇਗੀ?

*ਨਾਨਕ ਇਹੁ ਅਚਰਜੁ ਦੇਖਹੁ ਮੇਰੇ ਹਰਿ ਸਚੇ ਸਾਹ ਕਾ*
*ਜਿ ਸਤਿਗੁਰੂ ਨੋ ਮੰਨੈ ਸੁ ਸਭਨਾਂ ਭਾਵੈ ॥ ੧੩॥ ੧॥ ਸੁਧੁ॥*

ਧੰਨ ਗੁਰੂ ਰਾਮਦਾਸ ਜੀ ਮੇਹਰ ਕਰਦੇ ਹਨ ਕਿ ਭਾਈ! ਦੇਖੋ ਮੇਰੇ ਹਰੀ ਦੀ ਅਸਚਰਜ ਵਡਿਆਈ। ਜਿਹੜਾ ਗੁਰੂ ਜੀ ਨੂੰ ਮੰਨ ਲਏਗਾ, ਉਹ ਸਾਰਿਆਂ ਨੂੰ ਚੰਗਾ ਲੱਗਣ ਲੱਗ ਪਏਗਾ। ਜਿਹੜਾ ਸਤਿਗੁਰੂ ਨੂੰ ਖ਼ੁਸ਼ ਕਰੇਗਾ, ਸਾਰੀ ਦੁਨੀਆਂ ਉਸ ਤੋਂ ਖ਼ੁਸ਼ ਹੋਵੇਗੀ। ਕਿਉਂਕਿ

*ਆਪੁ ਸਵਾਰਹਿ ਮੈ ਮਿਲਹਿ ਮੈ ਮਿਲਿਆ ਸੁਖੁ ਹੋਇ॥*
*ਫਰੀਦਾ ਜੇ ਤੂ ਮੇਰਾ ਹੋਇ ਰਹਹਿ ਸਭੁ ਜਗੁ ਤੇਰਾ ਹੋਇ॥*

*(ਅੰਗ ੧੩੮੨)*

ਧੰਨ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਕ੍ਰਿਪਾ ਕਰੋ ਤੇ ਸੱਚੀ-ਮੁੱਚੀ ਦੀ ਹਜ਼ੂਰੀ ਬਖ਼ਸ਼ ਦਿਉ। ਅੰਦਰ ਦੀ ਭੈ-ਭਾਵਨੀ ਬਖ਼ਸ਼ੋ। ਇੰਨੀਆਂ ਕੁ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

*ਵਾਹਿਗੁਰੂ ਜੀ ਕਾ ਖਾਲਸਾ ॥*
*ਵਾਹਿਗੁਰੂ ਜੀ ਕੀ ਫਤਹਿ ॥*